ਤਰਕਸ਼ੀਲ ਸੁਸਾਇਟੀ ਪੰਜਾਬ ਦਾ ਤਰਜਮਾਨ

# ਵਿਗਿਆਨਕ ਵਿਚਾਰ

ਅੰਦਰ ਪੜ੍ਹੋ :




ਸੰਪਾਦਕ :
ਰਾਜਪਾਲ ਸਿੰਘ


ਵਿਗਿਆਨਕ ਵਿਚਾਰ ਦਾ ਅਪ੍ਰੈਲ 89 ਅੰਕ ਸਾਹਿਤਕ ਵਿਸ਼ੇਸ਼ ਅੰਕ ਹੋਵੇਗਾ।


ਅੰਕ 16 ਕੀਮਤ : 2 ਰੁਪਏ ਮਾਰਚ 1989

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

ਸੰਪਾਦਕੀ ਬੋਰਡ :
**ਸੁਭਾਸ਼ ਪਰਿਹਾਰ**
**ਭੂਰਾ ਸਿੰਘ**

ਚੰਦੇ ਭੇਜਣ ਲਈ ਪਤਾ
**ਅਵਤਾਰ ਗੋਂਦਾਰਾ**
ਐਡਵੋਕੇਟ, ਜਿਲਾ ਕਚਿਹਰੀਆਂ,
ਫਰੀਦਕੋਟ।

ਚਿੱਠੀ ਪੱਤਰ ਲਈ ਪਤਾ

ਸੰਪਾਦਕ 'ਵਿਗਿਆਨਕ ਵਿਚਾਰ'
ਪੋਸਟ ਬਾਕਸ ਨੰ : 34
ਕੋਟ ਕਪੂਰਾ-151204

| | |
|---|---|
| ਸਲਾਨਾ ਚੰਦਾ | 20 ਰੁਪਏ |
| ਲਾਈਫ ਮੈਂਬਰ | 200 ਰੁਪਏ |

ਪ੍ਰਕਾਸ਼ਨ :- ਮਾਲਕ ਤੇ ਪ੍ਰਕਾਸ਼ਕ ਅਮੀਰਜੀਤ ਨੇ ਜੁਗਤੀ-ਮੁਕਤੀ ਪ੍ਰਿੰਟਿੰਗ ਪ੍ਰੈਸ, ਮਹਿਣਾ ਚੌਂਕ ਬਠਿੰਡਾ ਤੋਂ ਛਪਵਾਕੇ ਰੈਸ਼ਨਲਿਸ਼ਟ ਸੁਸਾਇਟੀ ਪੰਜਾਬ ਵਾਸਤੇ ਪਿੰਡ ਤੇ ਡਾਕਖਾਨਾ ਸੀਹਾਂ ਦੋਦ ਜਿਲਾ ਲੁਧਿਆਣਾ ਤੋਂ ਪ੍ਰਕਾਸ਼ਿਤ ਕੀਤਾ।

# ਸੰਪਾਦਕੀ

## ਨਾਰੀ ਦਿਵਸ ਅਤੇ ਨਾਰੀ

8 ਮਾਰਚ ਨੂੰ ਸੰਸਾਰ ਭਰ ਵਿਚ ਪਿਛਲੇ ਬਹੁਤ ਸਾਲਾਂ ਤੋਂ ਨਾਰੀ ਦਿਵਸ ਦੇ ਤੌਰ ਤੇ ਮਨਾਇਆ ਜਾਂਦਾ ਹੈ। ਪਰ ਸਾਡੇ ਆਪਣੇ ਦੇਸ਼ ਵਿਚ ਔਰਤ ਦੀ ਸਥਿਤੀ ਕੀ ਹੈ, ਇਸ ਬਾਰੇ ਅਸੀਂ ਐਵੇਂ ਸਫੇ ਕਾਲੇ ਕਰਨੇ ਠੀਕ ਨਹੀਂ ਸਮਝਦੇ ਕਿਉਂਕਿ ਕੋਈ ਲੇਖ ਪੜ੍ਹਕੇ ਸਮਝਣ ਨਾਲੋਂ ਵਧੇਰੇ ਇਹ ਸਾਡੇ ਤੁਹਾਡੇ ਨਿੱਤ ਦੇ ਅਨੁਭਵ ਦੀ ਗੱਲ ਹੈ। ਫ਼ਰਕ ਸਿਰਫ ਐਨਾ ਹੈ ਕਿ ਵੱਧ ਚੇਤਨ ਅਤੇ ਸੰਵੇਦਨਸ਼ੀਲ ਔਰਤਾਂ (ਅਤੇ ਮਰਦਾਂ ਨੂੰ ਵੀ) ਇਹ ਸਥਿਤੀ ਵਧੇਰੇ ਚੁਭਦੀ ਹੈ ਜਦ ਕਿ ਕੁਝ ਹੋਰ ਵਲੋਂ ਆਪਣੀ 'ਹੋਣੀ' ਹੀ ਕਿਉਂ ਸਮਝਕੇ, ਇਸਦੇ ਆਦੀ ਹੋਣ ਦੀ ਪ੍ਰਕਿਰਿਆ ਵਿਚ, ਜ਼ਿੰਦਗੀ ਨੂੰ ਧੱਕਾ ਦੇਈ ਜਾਣਾ ਹੀ ਠੀਕ ਮੰਨ ਲਿਆ ਜਾਂਦਾ ਹੈ। ਔਰਤਾਂ ਦਾ ਵਧੇਰੇ ਗਿਣਤੀ ਵਿਚ ਮਾਨਸਿਕ ਰੋਗਾਂ ਦਾ ਸ਼ਿਕਾਰ ਹੋਣਾ ਉਹਨਾਂ ਦੀਆਂ ਘਟੀਆ ਜਿਉਣ ਹਾਲਤਾਂ ਦਾ ਹੀ ਇੱਕ ਪ੍ਰਗਟਾਅ ਹੈ।

ਪਰ ਔਰਤਾਂ ਨਾਲ ਸੰਬੰਧਿਤ ਇੱਕ ਹੋਰ ਨਵਾਂ ਮਸਲਾ ਜਿਸਦੀ ਓਨੀ ਵਿਸ਼ਾਲ ਪੱਧਰ ਤੇ ਵਿਰੋਧਤਾ ਨਹੀਂ ਕੀਤੀ ਜਾ ਰਹੀ ਜਿੰਨੀ ਮਸਲੇ ਦੀ ਗੰਭੀਰਤਾ ਹੈ, ਜਨਮ ਤੋਂ ਪਹਿਲਾਂ ਬੱਚੇ ਦਾ ਸੈਕਸ ਟੈਸਟ ਕਰਨ ਅਤੇ ਕੁੜੀ ਹੋਣ ਦੀ ਹਾਲਤ ਵਿਚ ਗਰਭਪਾਤ ਰਾਹੀਂ ਖਤਮ ਕਰਨ ਦਾ ਹੈ। ਇਸ ਖਿਲਾਫ਼ ਅਜੇ ਤੀਕ ਜ਼ੋਰਦਾਰ ਲਹਿਰ ਸ਼ਾਇਦ ਇਸ ਲਈ ਖੜੀ ਨਹੀਂ ਹੋ ਸਕੀ ਕਿਉਂਕਿ ਟੈਸਟਾਂ ਰਾਹੀਂ ਕਿਸੇ ਨੂੰ ਆਪਣਾ ਕੋਈ ਜਾਤੀ ਨੁਕਸਾਨ ਨਹੀਂ ਹੋ ਰਿਹਾ ਜਾਪਦਾ। ਪਰ ਜਿੰਨੀ ਵੱਡੀ ਪੱਧਰ ਤੇ ਇਹ ਧੰਦਾ ਫੈਲ ਚੁੱਕਾ ਹੈ ਉਸਤੋਂ ਸਪਸ਼ਟ ਸਿੱਟੇ ਕੱਢੇ ਜਾ ਸਕਦੇ ਹਨ ਕਿ ਆਉਣ ਵਾਲੇ ਸਮੇਂ ਵਿਚ ਇਸਤੋਂ ਕਿੱਡੀਆਂ ਵੱਡੀਆਂ ਸਮਾਜੀ ਸਮਸਿਆਵਾਂ ਉਤਪੰਨ ਹੋਣਗੀਆਂ ਕਿਉਂਕਿ ਮਰਦ ਅਤੇ ਔਰਤ ਦੀ ਗਿਣਤੀ ਦਾ ਕੁਦਰਤੀ ਸੰਤੁਲਤ ਬੁਰੀ ਤਰ੍ਹਾਂ ਵਿਗੜ ਜਾਵੇਗਾ।

ਸੋ ਸਾਡਾ ਇਹ ਫਰਜ਼ ਬਣਦਾ ਹੈ ਕਿ ਔਰਤਾਂ ਦੇ ਹੋਰ ਹੱਕਾਂ ਦੀ ਗੱਲ ਕਰਨ ਤੋਂ ਪਹਿਲਾਂ ਇਹ ਅਵਾਜ਼ ਜਰੂਰ ਉਠਾਈਏ ਕਿ ਘੱਟੋ ਘੱਟ ਔਰਤਾਂ ਨੂੰ ਜ਼ਿੰਦਗੀ ਪ੍ਰਾਪਤ ਕਰਨ ਅਤੇ ਜਿਉਂਦੇ ਰਹਿਣ ਦਾ ਬੁਨਿਆਦੀ ਹੱਕ ਤਾਂ ਦਿੱਤਾ ਜਾਵੇ। **ਤਰਕਸ਼ੀਲ ਸੁਸਾਇਟੀ ਵਲੋਂ** ਇਸ ਮਸਲੇ ਨੂੰ ਲੈ ਕੇ **ਜਿਲ੍ਹਾ ਕਚਿਹਰੀਆਂ ਫ਼ਰੀਦਕੋਟ** ਦੇ ਸਾਹਮਣੇ **8 ਮਾਰਚ ਨੂੰ 12 ਵਜੇ ਧਰਨਾ ਦਿੱਤਾ ਜਾ ਰਿਹਾ ਹੈ।** ਇਲਾਕੇ ਦੇ ਹਰ ਸੂਝਵਾਨ ਸ਼ਹਿਰੀ ਦਾ ਇਸ ਵਿਚ ਪੁੱਜਣਾ ਜਰੂਰੀ ਫਰਜ਼ ਹੈ।

# ਪਰਲੋ ਦੀ ਭਵਿੱਖਬਾਣੀ

**ਖੁਸ਼ਵੰਤ ਸਿੰਘ**

(1962 ਵਿਚ ਭਾਰਤ ਦੇ ਜੋਤਸ਼ੀਆਂ ਨੇ ਭਵਿੱਖਬਾਣੀ ਕੀਤੀ ਸੀ ਕਿ ਅੱਠ ਗ੍ਰਿਹਾਂ ਦੇ ਮਕਰ ਰਾਸ਼ੀ ਵਿਚ ਇਕੱਠੇ ਹੋਣ ਕਰਕੇ 3 ਤੋਂ 5 ਫਰਵਰੀ ਵਿਚਕਾਰ ਦੁਨੀਆਂ ਖਤਮ ਹੋ ਜਾਵੇਗੀ। ਇਹ ਦਿਨ ਆਏ ਅਤੇ ਆਮ ਦਿਨਾਂ ਵਾਂਗ ਗੁਜ਼ਰ ਗਏ। ਜੋਤਿਸ਼ ਦਾ ਪੋਲ ਸਾਰਿਆਂ ਦੇ ਸਾਹਮਣੇ ਸਪਸ਼ਟ ਹੋਇਆ ਪਰ ਲੋਕਾਂ ਉਪਰ ਉਸਤੋਂ ਬਾਅਦ ਵੀ ਇਸ ਅਖੌਤੀ ਵਿਦਿਆ ਦਾ ਪ੍ਰਭਾਵ ਕਾਇਮ ਹੈ। ਪ੍ਰਸਿੱਧ ਪੱਤਰਕਾਰ ਤੇ ਲੇਖਕ ਖੁਸ਼ਵੰਤ ਸਿੰਘ ਵੱਲੋਂ ਇਸ ਘਟਨਾ ਬਾਰੇ ਅਤੇ ਆਮ ਭਾਰਤੀ ਲੋਕਾਂ ਵਿਚ ਜੋਤਿਸ਼ ਦੇ ਪ੍ਰਭਾਵ ਬਾਰੇ ਇਹ ਲੇਖ ਅਮਰੀਕੀ ਅਖਬਾਰ ਨਿਊਯਾਰਕ ਟਾਇਮਜ਼ ਲਈ ਲਿਖਿਆ ਗਿਆ। ਇਸ ਲੇਖ ਦਾ ਪੰਜਾਬੀ ਅਨੁਵਾਦ ਅਸੀਂ ਵਿਗਿਆਨਕ ਵਿਚਾਰ ਦੇ ਪਾਠਕਾਂ ਲਈ ਪੇਸ਼ ਕਰ ਰਹੇ ਹਾਂ)—ਸੰਪਾਦਕ

3 ਫਰਵਰੀ 1962, ਸ਼ਾਮ ਦੇ ਠੀਕ 5 ਵਜਕੇ ਪੈਂਤੀ ਮਿੰਟ ਤੇ ਅੱਠ ਗ੍ਰਿਹਾਂ ਨੇ ਮਕਰ ਰਾਸ਼ੀ ਵਿਚ ਇਕੱਠੇ ਹੋ ਕੇ ਦੁਨੀਆਂ ਦੇ ਖਿਲਾਫ਼ ਜੰਗ ਦਾ ਐਲਾਨ ਕਰ ਦਿੱਤਾ। ਠੀਕ ਉਸੇ ਸਮੇਂ ਹਜ਼ਾਰਾਂ ਥਾਵਾਂ 'ਤੋਂ ਹਵਨ ਸ਼ੁਰੂ ਹੋ ਗਏ। ਲੰਗੋਟਧਾਰੀ ਯੋਗੀਆਂ, ਜਟਾ ਧਾਰੀ ਸਾਧੂਆਂ ਤੇ ਤਿਲਕ ਧਾਰੀ ਪੰਡਤਾਂ ਨੇ ਪਵਿੱਤਰ ਗਰੰਥਾਂ ਵਿਚੋਂ ਮੰਤਰ ਉਚਾਰਨੇ ਸ਼ੁਰੂ ਕਰ ਦਿੱਤੇ। ਜੰਗ ਜਾਰੀ ਸੀ। ਇਕ ਪਾਸੇ ਦੁਸ਼ਟ ਗ੍ਰਿਹ ਸਨ ਤੇ ਦੂਜੇ ਪਾਸੇ ਭਾਰਤ ਦੇ ਧਰਮਾਤਮਾ ਲੋਕ।

ਜੋਤਸ਼ੀਆਂ ਨੇ ਭਵਿੱਖਬਾਣੀ ਕੀਤੀ ਸੀ ਕਿ ਜੇਕਰ ਦੇਵਤਿਆਂ ਨੂੰ ਖੁਸ਼ ਨਾ ਕੀਤਾ ਗਿਆ ਤਾਂ ਦੁਨੀਆਂ ਦਾ ਅੰਤ ਹੋ ਜਾਵੇਗਾ। ਦਿੱਲੀ ਵਿਚ ਮੁੱਖ ਪੁਜਾਰੀ ਸਵਾਮੀ ਨਰ ਸਿੰਘ ਗਿਰੀ ਜੀ ਮਹਾਰਾਜ ਨੇ ਆਪਣੀ ਭਵਿੱਖਬਾਣੀ ਨੂੰ ਛਪਵਾ ਕੇ ਲੋਕਾਂ ਵਿਚ ਵੰਡਿਆ ਜਿਸ ਵਿਚ ਲਿਖਿਆ ਗਿਆ ਸੀ ਕਿ ਗ੍ਰਿਹਾਂ ਦਾ ਇਹ ਮੇਲ ਮੌਕਾ ਭਿਆਨਕ ਤਬਾਹੀ ਦਾ ਕਾਰਨ ਬਣੇਗਾ। ਧਰਤੀ ਹਜ਼ਾਰ ਬਾਦਸ਼ਾਹਾਂ ਦੇ ਲਹੂ ਨਾਲ ਲਥਪੱਥ ਹੋ ਜਾਵੇਗੀ: ਅਮੀਰ ਵਪਾਰੀਆਂ ਨੇ ਸਵਾਮੀ ਜੀ ਨੂੰ ਮੋਟੀਆਂ ਮੋਟੀਆਂ ਰਕਮਾਂ ਭੇਟ ਕੀਤੀਆਂ ਤੇ ਔਰਤਾਂ ਨੇ ਉਸਦੇ ਚਰਨਾਂ ਵਿਚ ਮੱਥੇ ਰਗੜੇ। ਆਖਰ ਸਵਾਮੀ ਨ ਗ੍ਰਿਹਾਂ ਅਤੇ ਧਰਤ ਵਾਸੀਆਂ ਦਰਮਿਆਨ ਵਿਚੋਲਗੀ ਕਰਨ ਦਾ ਵਾਅਦਾ ਕਰ ਲਿਆ ਅਤੇ ਉਮੀਦ ਪ੍ਰਗਟ ਕੀਤੀ ਕਿ ਪ੍ਰਾਰਥਨਾਵਾਂ ਨਾਲ ਭਾਰਤ ਨੂੰ ਬਚਾਇਆ ਜਾ ਸਕਦਾ ਹੈ। ਨਾਲ ਹੀ ਉਸਨੇ ਬੁੱਲ੍ਹਾਂ ਤੇ ਭੇਦ ਭਰੀ ਮੁਸਕਰਾਹਟ ਲਿਆ ਕੇ ਇਹ ਵੀ ਕਿਹਾ ਕਿ ਦੂਸਰੇ ਮੁਲਕਾਂ ਦੇ ਸਬੰਧ ਵਿਚ ਕੁਝ ਨਹੀਂ ਕਿਹਾ ਜਾ ਸਕਦਾ।

ਇਨ੍ਹਾਂ ਵਿਨਾਸ਼ਕਾਰੀ ਘੜੀਆਂ ਤੋਂ ਸੱਤ ਦਿਨ ਪਹਿਲਾਂ ਹੀ ਬੱਸਾਂ, ਰੇਲ ਗੱਡੀਆਂ ਤੇ ਹਵਾਈ ਜਹਾਜ਼ ਆਪੋ ਆਪਣੇ ਘਰਾਂ ਨੂੰ ਜਾਣ ਵਾਲੇ ਲੋਕਾਂ ਨਾਲ ਖਚਾ ਖਚ ਭਰਨ ਲੱਗੇ। ਸ਼ੇਅਰ ਬਜ਼ਾਰ ਵਿਚ ਉਤਾਰ ਆ ਗਿਆ।

(Bullion exchange) ਬੰਦ ਕੀਤੇ ਜਾਣ ਦਾ ਐਲਾਨ ਕਰ ਦਿੱਤਾ ਗਿਆ ਤਾਂ ਜੋ ਲੋਕ ਘਰੋ ਘਰੀਂ ਜ਼ਾ ਬਹਿਣ। ਦਫ਼ਤਰਾਂ ਅਤੇ ਸਕੂਲਾਂ ਵਿਚ ਹਾਜ਼ਰੀ ਘੱਟ ਗਈ। ਬਹੁਤ ਸਾਰੀਆਂ ਦੁਕਾਨਾਂ "ਸ਼ਾਇਦ 6 ਫਰਵਰੀ ਨੂੰ ਖੁੱਲ੍ਹੇ" ਦਾ ਨੋਟਿਸ ਲਗਾ ਕੇ ਬੰਦ ਕਰ ਦਿੱਤੀਆਂ ਗਈਆਂ।

ਦੋ ਦਿਨ ਅਤੇ ਦੋ ਰਾਤਾਂ ਲਈ ਭਾਰਤ ਦੇ ਸ਼ਹਿਰ ਵੀਰਾਨ ਹੋ ਗਏ ਲੋਕਾਂ ਨੇ ਸ਼ਹਿਰਾਂ ਤੋਂ ਬਾਹਰ ਡੇਰੇ ਲਾ ਲਏ ਜਿੱਥੇ ਪ੍ਰਾਰਥਨਾ-ਸਭਾਵਾਂ ਹੁੰਦੀਆਂ, ਮੰਤਰ ਉਚਾਰੇ ਜਾਂਦੇ ਅਤੇ ਪਵਿੱਤਰ ਅਗਨੀ ਨੂੰ ਘਿਓ, ਚੌਲ ਤੇ ਨਾਰੀਅਲ ਦੀ ਭੇਟਾ ਚੜ੍ਹਾਈ ਜਾਂਦੀ। ਇਕੱਲੀ ਦਿੱਲੀ ਵਿਚ ਹੀ ਪੁਜਾਰੀਆਂ ਨੇ ਜੰਗ ਦੀ ਦੇਵੀ ਚੰਡੀ ਦਾ ਨਾਂ 4, 810, 000 ਵਾਰ ਜਪਿਆ। ਲਾਊਡ ਸਪੀਕਰਾਂ ਉੱਪਰ ਦਿਨ ਰਾਤ ਗਾਇਤਰੀ ਮੰਤਰ ਦਾ ਜਾਪ ਹੋਣ ਲੱਗਾ। ਸੰਸਕ੍ਰਿਤ ਨਾ ਜਾਣਨ ਵਾਲੇ ਲੋਕਾਂ ਨੇ ਪੰਡਤਾਂ ਤੋਂ ਕਿਰਾਏ ਤੇ ਜਾਪ ਕਰਵਾਇਆ। ਪੰਡਤਾਂ ਨੇ ਆਪਣੀ ਫੀਸ 51 ਰੁਪਏ ਮੁਕਰਰ ਕਰ ਲਈ। ਖੈਰ, ਇੰਨੀ ਕੁ ਤੁੱਛ ਰਕਮ ਜੀਵਨ ਭਰ ਕਿਸੇ ਨੁਕਸਾਨ ਤੋਂ ਅਤੇ ਮੌਤ ਤੋਂ ਬਾਅਦ ਨਰਕ ਦੀ ਅਗਨੀ ਤੋਂ ਬਚਣ ਲਈ ਕੋਈ ਜ਼ਿਆਦਾ ਨਹੀਂ ਸੀ!

ਪੁਜਾਰੀਆਂ ਅਤੇ ਗ੍ਰਿਹਾਂ ਵਿਚਕਾਰ ਇਹ ਜੰਗ ਬੜੇ ਜ਼ੋਰ ਸ਼ੋਰ ਨਾਲ ਲੜੀ ਗਈ। ਅਖੀਰ 5 ਫਰਵਰੀ ਨੂੰ ਚੰਦ੍ਰਮਾ

ਮਕਰ ਰਾਸ਼ੀ ਵਿਚੋਂ ਨਿਕਲ ਗਿਆ ਤੇ ਦੁਸ਼ਮਣ ਨੇ ਮੈਦਾਨ ਛੱਡ ਦਿੱਤਾ। ਜੰਗ ਜਿੱਤੀ ਜਾ ਚੁੱਕੀ ਸੀ।

ਇਨ੍ਹਾਂ 48 ਘੰਟਿਆਂ ਤੇ 12 ਮਿੰਟਾਂ ਦੌਰਾਨ ਭਾਰਤ ਦਾ ਸੈਂਕੜੇ ਟਨ ਕੀਮਤੀ ਮੱਖਣ, ਚੌਲ, ਨਾਰੀਅਲ ਤੇ ਹੋਰ ਖਾਧ ਪਦਾਰਥ ਸਾੜ ਦਿੱਤੇ ਗਏ। ਘੱਟੋ ਘੱਟ ਦਸ ਲੱਖ ਡਾਲਰ ਲਾਈਲੱਗ ਲੋਕਾਂ ਦੀਆਂ ਜੇਬਾਂ ਵਿਚੋਂ ਨਿਕਲ ਕੇ ਢਿੱਡਲ ਬ੍ਰਾਹਮਣਾਂ ਕੋਲ ਚਲੇ ਗਏ ਜਿਨ੍ਹਾਂ ਨੇ ਧਾਰਮਿਕ ਰੀਤਾਂ ਨਿਭਾਉਣ ਉੱਪਰ ਏਕਾਧਿਕਾਰ ਜਮਾਇਆ ਹੋਇਆ ਹੈ। ਯੋਜਨਾ ਕਮਿਸ਼ਨ ਦੇ ਇਕ ਉੱਚ ਅਧਿਕਾਰੀ ਮੁਤਾਬਕ ਇਸ 'ਸੰਕਟ' ਦੇ ਦੌਰਾਨ ਕੰਮ ਠੱਪ ਹੋ ਜਾਣ ਕਾਰਣ ਦੇਸ਼ ਨੂੰ 35 ਕਰੋੜ ਰੁਪਏ ਦਾ ਘਾਟਾ ਸਹਿਨ ਕਰਨਾ ਪਿਆ।

ਹਿੰਦੂਆਂ ਦੇ ਪਵਿੱਤਰ ਗਰੰਥ, ਵੇਦ, ਜੋ ਈਸਾ ਤੋਂ ਲਗਭਗ ਇਕ ਹਜ਼ਾਰ ਸਾਲ ਪਹਿਲਾਂ ਰਚੇ ਗਏ, ਤਾਰਾ ਵਿਗਿਆਨ ਅਤੇ ਜੋਤਿਸ਼ ਸ਼ਾਸਤਰ ਨੂੰ ਇਕੋ ਹੀ ਵਿਗਿਆਨ ਦੀਆਂ ਦੋ ਸ਼ਾਖਾਵਾਂ ਮੰਨਦੇ ਹਨ। ਹਿੰਦੂ ਜੋਤਿਸ਼-ਸ਼ਾਸਤਰੀਆਂ ਦੁਆਰਾ ਘਟਨਾਵਾਂ ਦੀ ਭਵਿੱਖਬਾਣੀ ਸਬੰਧੀ ਬਹੁਤ ਸਾਰੇ ਗਰੰਥ ਰਚੇ ਗਏ ਹਨ। ਇਨ੍ਹਾਂ ਵਿਚੋਂ ਵਰਾਹਮਿਹਰ ਦੁਆਰਾ ਰਚਿਤ "ਬ੍ਰਿਹਤ ਸੰਘਿਤਾ" ਸਭ ਤੋਂ ਵੱਧ ਪ੍ਰਸਿੱਧ ਹੈ। ਇਹ ਵਿਦਵਾਨ ਛੇਵੀਂ ਸਦੀ ਦੇ ਮੱਧ ਵਿਚ ਹੋਇਆ। ਅੱਜ ਦੇ ਭਾਰਤ ਵਿਚ ਭਟੋਤਪਾਲ ਦੁਆਰਾ ਨੌਵੀਂ ਸਦੀ ਵਿਚ ਵਰਾਹ-ਮਿਹਰ ਉੱਪਰ ਲਿਖਿਆ ਗਿਆ ਟੀਕਾ ਪ੍ਰਚਲਤ ਹੈ। ਇਨ੍ਹਾਂ ਪ੍ਰਸਿੱਧ ਵਿਦਵਾਨਾਂ ਤੋਂ ਬਹੁਤ ਸਮਾਂ ਪਹਿਲਾਂ ਵੀ ਰਾਜਿਆਂ ਦੇ ਦਰਬਾਰਾਂ ਵਿਚ ਜੋਤਸ਼ੀਆਂ ਨੂੰ ਸਨਮਾਨਯੋਗ ਪਦਵੀਆਂ ਹਾਸਲ ਹੁੰਦੀਆਂ ਸਨ। ਵਰਾਹਮਿਹਰ ਤੋਂ ਦੋ ਸਦੀਆਂ ਪਹਿਲਾਂ ਰਿਸ਼ੀ ਗਰਗ ਨੇ ਐਲਾਨ ਕੀਤਾ ਸੀ ਕਿ ਜਿਹੜਾ ਬਾਦਸ਼ਾਹ ਕੁੰਡਲੀ ਵਿੱਦਿਆ ਅਤੇ ਜੋਤਿਸ਼ ਸ਼ਾਸਤਰ ਵਿਚ ਮਾਹਰ ਵਿਦਿਵਾਨ ਦਾ ਆਦਰ ਨਹੀਂ ਕਰਦਾ ਉਹ ਮੁਸੀਬਤ ਵਿਚ ਫਸ ਜਾਂਦਾ ਹੈ। ਜੋਤਿਸ਼ ਸ਼ਾਸਤਰੀ ਤੋਂ ਬਿਨਾਂ ਰਾਜਾ ਉਸੇ ਤਰ੍ਹਾਂ ਹੈ ਜਿਵੇਂ ਸੂਰਜ ਤੋਂ ਬਿਨਾਂ ਅਕਾਸ਼ ਜਾਂ ਚਾਨਣ ਤੋਂ ਬਿਨਾਂ ਰਾਤ।

ਹਿੰਦੂ ਰਾਜੇ ਰਿਸ਼ੀ ਗਰਗ ਦੀ ਇਸ ਚਿਤਾਵਨੀ ਵੱਲ ਹਮੇਸ਼ਾਂ ਖਾਸ ਧਿਆਨ ਦਿੰਦੇ ਰਹੇ। ਜਿਸ ਤਰ੍ਹਾਂ ਯੂਰਪੀ ਰਾਜੇ ਆਪਣੇ ਦਰਬਾਰ ਵਿਚ ਮਸਖਰੇ ਰਖਦੇ ਸਨ, ਉਸੇ ਤਰ੍ਹਾਂ ਭਾਰਤੀ ਰਾਜੇ ਆਪਣੇ ਦਰਬਾਰ ਵਿਚ ਜੋਤਸ਼ੀ ਰਖਦੇ ਸਨ ਜਿਨ੍ਹਾਂ ਦਾ ਕੰਮ ਸ਼ਾਹੀ ਸੰਤਾਨ ਦੀਆਂ ਜਨਮ ਕੁੰਡਲੀਆਂ ਬਣਾਉਣਾ ਅਤੇ ਵਿਆਹਾਂ ਅਤੇ ਫੌਜੀ ਮੁਹਿੰਮਾਂ ਵਾਸਤੇ ਸ਼ੁਭ ਦਿਨਾਂ ਦਾ ਸੁਝਾਅ ਦੇਣਾ ਹੁੰਦਾ ਸੀ। ਜੇਕਰ ਉਨ੍ਹਾਂ ਦੀਆਂ ਭਵਿੱਖਬਾਣੀਆਂ ਗਲਤ ਸਾਬਤ ਹੁੰਦੀਆਂ ਤਾਂ ਉਨ੍ਹਾਂ ਨੂੰ ਆਪਣੇ ਸਿਰ ਵੀ ਕਟਵਾਉਣੇ ਪੈਂਦੇ ਸਨ। ਬਹੁਤ ਸਾਰੇ ਜੋਤਸ਼ੀ ਮਰ ਮਿਟ ਗਏ ਪਰੰਤੂ ਜੋਤਿਸ਼ ਵਿਦਿਆ ਕਾਇਮ ਰਹੀ। ਮੁਸਲਿਮ ਅਤੇ ਅੰਗਰੇਜ਼ ਹਮਲਾਵਰਾਂ ਵੱਲੋਂ ਇਸ ਵਿਦਿਆ ਨੂੰ ਧੱਕਾ ਪਹੁੰਚਾਏ ਜਾਣ ਦੇ ਬਾਵਜੂਦ ਹਿੰਦੂਆਂ ਦਾ ਨਛੱਤਰਾਂ ਵਿਚ ਵਿਸ਼ਵਾਸ਼ ਅਡੋਲ ਰਿਹਾ। ਅਫ਼ਗਾਨਾਂ ਨਾਲੋਂ ਦੁਗਣੀ ਫੌਜ ਰਖਣ ਦੇ ਬਾਵਜੂਦ 1761 ਈਸਵੀ ਵਿਚ ਮਰਾਠੇ ਉਦੋਂ ਤੱਕ ਪਾਣੀਪਤ ਦੇ ਮੈਦਾਨ ਵਿਚ ਜੰਗ ਸ਼ੁਰੂ ਕਰਨ ਦੀ ਉਡੀਕ ਕਰਦੇ ਰਹੇ ਜਦ ਤੱਕ ਉਨ੍ਹਾਂ ਨੂੰ ਇਕ ਜੋਤਸ਼ੀ ਵੱਲੋਂ ਯਕੀਨ ਨਹੀਂ ਦਵਾਇਆ ਗਿਆ ਕਿ ਜੇਕਰ ਜੰਗ 14 ਜਨਵਰੀ ਨੂੰ ਸੂਰਜ ਚੜ੍ਹਨ ਤੋਂ ਪਹਿਲਾਂ ਸ਼ੁਰੂ ਕਰ ਦਿੱਤੀ ਜਾਵੇ ਤਾਂ ਜਿੱਤ ਉਨ੍ਹਾਂ ਦੀ ਹੋਵੇਗੀ। ਇਸੇ ਤਰ੍ਹਾਂ ਕੀਤਾ ਗਿਆ ਅਤੇ ਸਿਰਫ ਛੇ ਘੰਟਿਆਂ ਦੇ ਅੰਦਰ ਅੰਦਰ ਤੀਹ ਹਜ਼ਾਰ ਜਾਨਾਂ ਗਵਾ ਕੇ ਮਰਾਠਿਆਂ ਨੂੰ ਲੱਕ ਤੋੜਵੀਂ ਹਾਰ ਦਾ ਸਾਹਮਣਾ ਕਰਨਾ ਪਿਆ। ਹਿੰਦੂ ਉੱਤਰੀ ਭਾਰਤ ਵਿਚੋਂ ਆਪਣੀ ਤਾਕਤ ਤਾਂ ਗੁਆ ਬੈਠੇ ਪਰੰਤੂ ਉਨ੍ਹਾਂ ਦਾ ਭਵਿੱਖਬਾਣੀਆਂ ਵਿਚੋਂ ਵਿਸ਼ਵਾਸ਼ ਨਹੀਂ ਖਤਮ ਹੋਇਆ। ਉਨ੍ਹਾਂ ਨੇ ਅੰਗਰੇਜ਼ਾਂ ਦੇ ਖਿਲਾਫ਼ ਹਰ ਲੜਾਈ ਜੋਤਸ਼ੀਆਂ ਵਲੋਂ ਜਿੱਤ ਦਾ ਯਕੀਨ ਦੁਆਏ ਜਾਣ ਉਪਰੰਤ ਲੜੀ ਤੇ 1849 ਤੱਕ ਅੰਗਰੇਜ਼ਾਂ ਦਾ ਸਾਰੇ ਭਾਰਤ ਉੱਪਰ ਕਬਜ਼ਾ ਹੋ ਗਿਆ।

ਅੰਗਰੇਜ਼ ਵੀ ਚਲੇ ਗਏ ਪਰੰਤੂ ਜੋਤਸ਼ੀ ਅਜ ਵੀ ਕਾਇਮ ਹਨ। ਭਾਵੇਂ ਇਨ੍ਹਾਂ ਦੀ ਗਿਣਤੀ ਕਰਨ ਦਾ ਕਦੇ ਕੋਈ ਉਪਰਾਲਾ ਨਹੀਂ ਹੋਇਆ ਫਿਰ ਵੀ ਇਕ ਰਵਾਇਤੀ ਅੰਦਾਜ਼ੇ ਮੁਤਾਬਕ ਭਾਰਤ ਵਿਚ ਜੋਤਸ਼ੀਆਂ ਦੀ ਗਿਣਤੀ 25000 ਦੇ ਲਗਭਗ ਹੈ। ਇਹ ਗਿਣਤੀ ਹੁਣ ਤੋਂ 25 ਕੁ ਸਾਲ ਪਹਿਲੇ ਦੀ ਹੈ। ਇਸ ਤੋਂ ਇਲਾਵਾ ਸ਼ੁਗਲ ਦੇ ਤੌਰ ਤੇ ਜੋਤਿਸ਼ ਦਾ ਅਭਿਆਸ ਕਰਨ ਵਾਲੇ ਤਾਂ ਜ਼ਿੰਦਗੀ ਦੇ ਹਰ ਖੇਤਰ ਵਿਚ ਅਣਗਿਣਤ ਹੀ ਪਾਏ ਜਾਂਦੇ ਹਨ।

ਭਾਵੇਂ ਕੁਝ ਪੜ੍ਹੇ ਲਿਖੇ ਹਿੰਦੂ ਜੋਤਿਸ਼ ਵਿਦਿਆ ਪ੍ਰਤੀ ਸੰਦੇਹ ਰਖਦੇ ਹਨ ਪਰੰਤੂ ਕਿਸੇ ਨਾ ਕਿਸੇ ਰੂਪ ਵਿਚ ਉਹ ਵੀ ਭਵਿੱਖਬਾਣੀਆਂ ਅੱਗੇ ਆਪਣਾ ਸਿਰ ਝੁਕਾਉਂਦੇ ਹਨ। ਹਰ



ਇਕ ਹਿੰਦੂ ਬੱਚੇ ਦੇ ਜਨਮ ਦਾ ਸਹੀ ਵਕਤ ਬੜੇ ਧਿਆਨ ਨਾਲ ਨੋਟ ਕੀਤਾ ਜਾਂਦਾ ਹੈ ਅਤੇ ਇਸ ਮੁਤਾਬਕ ਜਨਮ ਕੁੰਡਲੀ ਬਣਵਾਈ ਜਾਂਦੀ ਹੈ। ਇਕ ਜਨਮ ਕੁੰਡਲੀ ਇਕ ਹਿੰਦੂ ਦਾ ਜੀਵਨ ਭਰ ਮਾਰਗ ਦਰਸ਼ਨ ਕਰਦੀ ਹੈ। ਉਸਦੀ ਝੰਡ ਲੁਹਾਉਣ ਦਾ ਸਮਾ, ਜਨੇਊ ਧਾਰਨ ਕਰਨ ਦਾ ਸਮਾਂ ਅਤੇ ਉਸਨੂੰ ਸਕੂਲ ਭੇਜਣ ਦਾ ਦਿਨ ਇਸੇ ਦੇ ਅਧਾਰ ਤੇ ਨਿਸਚਤ ਕੀਤਾ ਜਾਦਾ ਹੈ। ਭਾਵੇਂ ਅੰਗਰੇਜ਼ੀ ਤੌਰ ਤਰੀਕਿਆਂ ਮੁਤਾ-ਬਕ ਰਹਿਣ ਵਾਲੇ ਹਿੰਦੂ ਜੋਤਿਸ਼ ਨੂੰ ਪਖੰਡ ਕਹਿ ਕੇ ਰੱਦ ਕਰਦੇ ਹਨ ਪਰੰਤੂ ਵਿਆਹ ਦੇ ਮੌਕੇ ਤੇ ਉਹ ਵੀ ਇਸ ਦਸਤਾਵੇਜ਼ ਦਾ ਮਸ਼ਵਰਾ ਲੈਂਦੇ ਹਨ। ਹਿੰਦੂਆਂ ਦਾ ਇਸ ਧਾਰਨਾ ਵਿਚ ਪੂਰਾ ਵਿਸ਼ਵਾਸ ਹੈ ਕਿ ਵਿਆਹ ਸਬੰਧ ਦੇਵ ਲੋਕ ਵਿਚ ਹੀ ਨਿਸ਼ਚਤ ਹੋ ਜਾਂਦੇ ਹਨ। ਵਿਆਹ ਸਬੰਧੀ ਇਸ਼ਤਿਹਾਰਾਂ ਵਿਚ ਮਾਪਿਆਂ ਵਲੋਂ ਅਕਸਰ ਮੰਗ ਕੀਤੀ ਜਾਂਦੀ ਹੈ ਕਿ ਵਰ ਜਨਮ ਕੁੰਡਲੀ ਦੇ ਅਨੁਕੂਲ ਹੋਵੇ। ਵਿਆਹ ਦੀ ਤਾਰੀਖ ਜੋੜੇ ਦੀਆਂ ਜਨਮ ਕੁੰਡਲੀਆਂ ਨੂੰ ਧਿਆਨ ਨਾਲ ਵਾਚ ਕੇ ਤਹਿ ਕੀਤੀ ਜਾਂਦੀ ਹੈ ਅਤੇ ਇਹ ਤਰੀਕ ਜੋਤਸ਼ੀ ਦੁਆਰਾ ਦੱਸੇ ਗਏ ਸ਼ੁਭ ਦਿਨਾਂ ਦੇ ਅੰਦਰ ਅੰਦਰ ਹੋਣੀ ਲਾਜ਼ਮੀ ਸਮਝੀ ਜਾਂਦੀ ਹੈ। ਭਾਰਤ ਵਿਚ ਵਿਆਹਾਂ ਦਾ ਵੀ ਇਕ ਖਾਸ ਮੌਸਮ ਹੁੰਦਾ ਹੈ। ਸਿਰਫ਼ ਮੁੱਠੀ ਭਰ ਨਾਸਤਕ ਜਾਂ ਬੇਹੱਦ ਉਤਾਵਲੇ ਲੋਕ ਹੀ ਇਨ੍ਹਾਂ ਦਿਨਾਂ ਤੋਂ ਅੱਗੇ ਪਿੱਛੇ ਵਿਆਹ ਕਰਵਾਉਣ ਦਾ ਹੌਂਸਲਾ ਕਰਦੇ ਹਨ। 3 ਤੋਂ 5 ਫਰਵਰੀ (1962) ਦੇ ਦੌਰਾਨ ਸਾਰੇ ਭਾਰਤ ਵਿਚ ਇਕ ਵੀ ਵਿਆਹ ਨਹੀਂ ਹੋਇਆ। ਜੋਤਿਸ਼ "ਵਿਗਿਆਨ" ਨੂੰ 50 ਕਰੋੜ ਲੋਕਾਂ ਵਲੋਂ ਇਸ ਤੋਂ ਵੱਡੀ ਸ਼ਰਧਾਂਜ਼ਲੀ ਹੋਰ ਕੀ ਹੋ ਸਕਦੀ ਹੈ!

ਭਾਰਤ ਵਿਚ ਮੁਸਲਮਾਨਾਂ ਨੂੰ ਛੱਡ ਕੇ ਹਰ ਫਿਰਕੇ ਦੇ ਲੋਕ ਨਛੱਤਰਾਂ ਦੇ ਪ੍ਰਭਾਵ ਨੂੰ ਕਿਸੇ ਨਾ ਕਿਸੇ ਰੂਪ ਵਿਚ ਸਵੀ-ਕਾਰ ਕਰਦੇ ਹਨ। ਮੁਸਲਮਾਨ ਜੋਤਿਸ਼ ਵਿੱਦਿਆ ਨੂੰ ਨਹੀਂ ਮੰਨਦੇ। ਉਹ ਜਨਮ-ਕੁੰਡਲੀਆਂ ਵੀ ਨਹੀਂ ਬਣਵਾਉਂਦੇ ਤੇ ਨਾ ਹੀ ਸ਼ੁਭ ਜਾਂ ਅਸ਼ੁਭ ਦਿਨਾਂ ਵਿਚ ਵਿਸਵਾਸ ਕਰਦੇ ਹਨ। ਉਨ੍ਹਾਂ ਦੇ ਭਵਿੱਖ ਨੂੰ ਜਾਨਣ ਦੇ ਆਪਣੇ ਤਰੀਕੇ ਹਨ।

ਸਿੱਖਾਂ ਦੀ ਸਥਿਤੀ ਖਾਸ ਤੌਰ ਤੇ ਦਿਲਚਸਪ ਹੈ। ਸਿੱਖ ਧਰਮ ਦੇ ਬਾਨੀ ਗੁਰੂਆਂ ਦੁਆਰਾ ਭਵਿੱਖਬਾਣੀ ਕਰਨ ਦੀ ਸਖਤ ਨਿਖੇਧੀ ਕੀਤੇ ਜਾਣ ਦੇ ਬਾਵਜੂਦ ਪਹਿਲਾਂ ਸਿੱਖ ਬਾਦਸ਼ਾਹ ਮਹਾਰਾਜਾ ਰਣਜੀਤ ਸਿੰਘ ਜੋਤਿਸ਼ ਵਿਚ ਪੂਰਾ ਵਿਸ਼ਵਾਸ਼ ਰਖਦਾ ਸੀ। ਉਸਨੇ ਕੋਈ ਵੀ ਫੌਜੀ ਮੁਹਿੰਮ ਜੋਤਸ਼ੀਆਂ ਦੀ ਸਲਾਹ ਤੋਂ ਬਿਨ੍ਹਾਂ ਨਹੀਂ ਭੇਜੀ। ਵਧੇਰੇ ਲੜਾਈਆਂ ਵਿਚ ਜਿੱਤ ਪ੍ਰਾਪਤ ਹੋਣ ਨਾਲ ਉਸਦਾ ਜੋਤਿਸ਼ ਵਿਚ ਵਿਸ਼ਵਾਸ਼ ਹੋਰ ਵੀ ਪੱਕਾ ਹੋ ਗਿਆ। ਜਦ ਉਹ ਅਧਰੰਗ ਤੋਂ ਪੀੜਤ ਸੀ ਅਤੇ ਧਾਨ ਦੇ ਖੇਤਾਂ ਕੋਲ ਲਗਾਏ ਗਏ ਇਕ ਤੰਬੂ ਵਿਚ ਪਿਆ ਸੀ ਤਾਂ ਉਸਦਾ ਇਲਾਜ ਕਰ ਰਹੇ ਅੰਗਰੇਜ਼ ਡਾਕਟਰ ਨੇ ਉਸਨੂੰ ਇਸ ਗੱਲ ਲਈ ਰਾਜ਼ੀ ਕਰਨ ਲਈ ਆਪਣੀ ਪੂਰੀ ਵਾਹ ਲਾਈ ਕਿ ਉਹ ਤੰਬੂ ਵਿਚੋਂ ਆਪਣੇ ਮਹਿਲ ਵਿਚ ਚਲਾ ਜਾਵੇ ਜਿਥੇ ਹਵਾ ਵਧੇਰੇ ਤਾਜ਼ੀ ਅਤੇ ਸਾਫ਼ ਸੀ। ਪਰੰਤੂ ਸ਼ਾਹੀ ਜੋਤਸ਼ੀ ਦਾ ਵਿਚਾਰ ਸੀ ਕਿ ਨਛੱਤਰਾਂ ਦੇ ਇਕ ਖਾਸ ਸਬੰਧ ਵਿਚ ਤਬਦੀਲੀ ਆ ਜਾਣ ਤੋਂ ਪਹਿਲਾਂ ਥਾਂ ਬਦਲ ਲੈਣਾ ਬਾਦਸ਼ਾਹ ਲਈ ਮਰੂ ਸਾਬਤ ਹੋਵੇਗਾ। ਕਿਉਂਕਿ ਮਹਾਰਾਜਾ ਅੰਗਰੇਜ਼ੀ ਚਕਿਤਸਾ ਨਾਲੋਂ ਨਛੱਤਰਾਂ ਵਿਚ ਵਧੇਰੇ ਯਕੀਨ ਰਖਦਾ ਸੀ, ਇਸ ਕਰਕੇ ਉਹ ਉਸ ਵੇਲੇ ਤੱਕ, ਸਿੱਲ੍ਹੇ ਅਤੇ ਸਿਹਤ ਲਈ ਹਾਨੀਕਾਰਕ ਵਾਤਾਵਰਨ ਵਿਚ ਪਿਆ ਰਿਹਾ ਜਦ ਤੱਕ ਜੋਤਸੀ ਨੇ ਹਰੀ ਝੰਡੀ ਨਹੀਂ ਵਿਖਾ ਦਿੱਤੀ। ਮਹਿਲਾਂ ਵਿਚ ਪਹੁੰਚਕੇ ਉਸਨੇ ਜੋਤਸ਼ੀਆਂ ਨੂੰ ਪੁੱਛਿਆ ਕਿ ਉਹ ਕਿਨ੍ਹਾਂ ਚਿਰ ਜਿਉਂਦਾ ਰਹਿ ਸਕਦਾ ਹੈ। ਜੋਤਸ਼ੀਆਂ ਨੇ ਮਹਾਰਾਜੇ ਦੀ ਜਨਮ ਕੁੰਡਲੀ ਵਾਚੀ, ਗੰਭੀਰ ਵਿਚਾਰ ਵਟਾਂਦਰਾ ਕੀਤਾ ਤੇ ਯਕੀਨ ਦਵਾਇਆ ਕਿ ਮਹਾਰਾਜਾ ਘੱਟ ਤੋਂ ਘੱਟ 10 ਤੋਂ 15 ਸਾਲ ਹੋਰ ਜ਼ਿੰਦਾ ਰਹੇਗਾ। ਇਸ ਤੋਂ ਚਾਰ ਦਿਨ ਬਾਅਦ ਮਹਾਰਾਜਾ ਚੱਲ ਵੱਸਿਆ।

ਇਸ ਹਾਦਸੇ ਦਾ ਸਿੱਖਾਂ ਦੇ ਭਵਿਖਬਾਣੀਆਂ ਵਿਚ ਗੈਰ-ਸਿੱਖ ਵਿਸਵਾਸ਼ ਉਪਰ ਕੋਈ ਅਸਰ ਨਾ ਹੋਇਆ। "ਸੌ ਸਾਖੀ" ਨਾਂ ਦੀ ਇਕ ਪੁਸਤਕ ਦੇ, ਜਿਸਦਾ ਸਬੰਧ ਗੁਰੂ ਗੋਬਿੰਦ ਸਿੰਘ ਨਾਲ ਜੋੜਿਆ ਜਾਂਦਾ ਹੈ. ਨਵੇਂ ਨਵੇਂ ਸੰਸਕਰਣ ਵਾਰ ਵਾਰ ਤਪੱਸਵੀਆਂ ਦੀਆਂ ਗੁਫਾਵਾਂ ਵਿਚੋਂ ਲੱਭੇ ਜਾਂਦੇ ਸੁਣੇ ਗਏ ਹਨ। ਇਨਾਂ ਵਿਚੋਂ ਇਕ ਸੰਸਕਰਣ ਵਿਚ ਭਵਿੱਖ-ਬਾਣੀ ਕੀਤੀ ਗਈ ਸੀ ਕਿ ਸਾਰੇ ਭਾਰਤ ਉਪਰ ਸਿੱਖਾਂ ਦਾ ਰਾਜ ਹੋ ਜਾਵੇਗਾ। ਇਸ ਸੰਸਕਰਣ ਦੇ ਪ੍ਰਗਟ ਹੋਣ ਤੋਂ ਸਿਰਫ਼ ਇਕ ਸਾਲ ਬਾਅਦ ਸਿੱਖਾਂ ਨੂੰ ਅੰਗਰੇਜਾਂ ਕੋਲੋਂ ਲਗਾਤਾਰ ਕਈ ਮੂੰਹ ਤੋੜਵੀਆਂ ਹਾਰਾਂ ਖਾਣੀਆਂ ਪਈਆਂ ਤੇ ਉਹ ਆਪਣਾ ਰਾਜ

ਵੀ ਗਵਾ ਬੈਠੇ। 1857 ਦੀ ਬਗਾਵਤ ਫੈਲ ਜਾਣ ਤੇ ਅੰਗਰੇਜਾਂ ਨੇ ਖੁਦ ਇਸ ਪੁਸਤਕ ਦਾ ਇਕ ਐਡੀਸ਼ਨ ਛਾਪਿਆ ਜਿਸ ਵਿਚ ਭਵਿੱਖਬਾਣੀ ਕੀਤੀ ਗਈ ਸੀ ਕਿ ਅੰਗਰੇਜਾਂ ਅਤੇ ਸਿੱਖਾਂ ਵਿਚਕਾਰ ਗਠਜੋੜ ਹੋ ਜਾਵੇਗਾ ਤੇ ਇਸ ਗਠਜੋੜ ਦੇ ਜ਼ਰੀਏ ਦਿੱਲੀ ਨੂੰ ਬਾਗੀਆਂ ਕੋਲੋਂ ਮੁਕਤ ਕਰਵਾ ਲਿਆ ਜਾਵੇਗਾ ਤੇ ਬਗਾਵਤ ਕੁਚਲ ਦਿਤੀ ਜਾਵੇਗੀ। ਇਸ "ਭਵਿੱਖਬਾਣੀ" ਨੇ ਅੰਜਰੇਜਾਂ ਨੂੰ ਕਾਫੀ ਫਾਇਦਾ ਪਹੁੰਚਾਇਆ ਕਿਉਂਕਿ ਅੰਗਰੇਜਾਂ ਦੁਆਰਾ ਦਿੱਲੀ ਉਪਰ ਕੀਤੇ ਗਏ ਹਮਲੇ ਦੌਰਾਨ ਸਿੱਖ ਉਨ੍ਹਾਂ ਵਲੋਂ ਮੋਹਰੀ ਹੋ ਕੇ ਲੜੇ। ਇਸ ਤੋਂ ਬਾਅਦ ਵੀ ਇਸ ਪੁਸਤਕ ਦੇ ਕਈ ਸੰਸਕਰਣ ਸਾਹਮਣੇ ਆਏ ਜਿਨਾਂ ਵਿਚ ਰੂਸ ਦੇ ਭਾਰਤ ਉਪਰ ਹਮਲਾ ਕਰਨ ਅਤੇ ਅੰਗਰੇਜ ਸਾਮਰਾਜ ਦਾ ਪਤਨ ਹੋਣ ਦੀਆਂ ਭਵਿੱਖਬਾਣੀਆਂ ਕੀਤੀਆਂ ਗਈਆਂ ਸਨ। ਪੰਜਾਬ ਵਿਚ ਪ੍ਰਚੱਲਤ ਇਸੇ ਤਰਾਂ ਦੀ ਇਕ ਹੋਰ ਭੇਦ ਭਰੀ ਪੁਸਤਕ "ਭ੍ਰਿਗੁ ਸੰਘਿਤਾ" ਵਿਚ ਵੀ ਉਸ ਵੇਲੇ ਅਜਿਹੀਆਂ ਭਵਿੱਖਬਾਣੀਆਂ ਕੀਤੀਆਂ ਗਈਆਂ। ਇਨਾਂ ਵਿਚੋਂ ਕਿਸੇ ਵੀ ਪੁਸਤਕ ਵਿਚ ਤੇ ਨਾ ਹੀ ਕਿਸੇ ਜੋਤਸ਼ੀ ਨੇ ਅੰਗਰੇਜਾਂ ਦੇ 1947 ਵਿਚ ਭਾਰਤ ਛੱਡਣ ਜਾਂ ਇਸ ਤੋਂ ਮਗਰੋਂ ਹੋਣ ਵਾਲੇ ਭਿਆਨਕ ਦੰਗਿਆਂ ਸਬੰਧੀ ਕੋਈ ਭਵਿਖਬਾਣੀ ਕੀਤੀ ਜਿਨਾਂ ਵਿਚ ਇਕ ਲੱਖ ਤੋਂ ਵਧ ਲੋਕ ਕਤਲ ਕਰ ਦਿਤੇ ਗਏ ਤੇ ਇਕ ਕਰੋੜ ਬੇਘਰ।

ਜੋਤਿਸ਼ ਵਿਚ ਵਿਸਵਾਸ਼ ਅੱਜ ਦੇ ਹਿੰਦੂ ਸਮਾਜ ਦੇ ਹਰ ਵਰਗ ਵਿਚ ਪਾਇਆ ਜਾਂਦਾ ਹੈ। ਭਾਰਤ ਦਾ ਪਹਿਲਾ ਰਾਸ਼ਟਰਪਤੀ ਡਾ: ਰਾਜਿੰਦਰ ਪ੍ਰਸ਼ਾਦ ਜੋਤਿਸ਼ ਵਿਚ ਪੂਰਾ ਵਿਸ਼ਵਾਸ ਰਖਦਾ ਸੀ। ਉਹ ਲੀਡਰਾਂ ਦੀਆਂ ਜਨਮ ਕੁੰਡਲੀਆਂ ਰਾਹੀਂ ਜੋਤਸ਼ੀਆਂ ਤੋਂ ਦੇਸ਼ ਦੇ ਭਵਿੱਖ ਬਾਰੇ ਸਲਾਹ ਲਿਆ ਕਰਦਾ ਸੀ। ਪੰਡਤ ਨਹਿਰੂ ਦੀ ਵਜਾਰਤ ਦੇ ਬਹੁਤੇ ਮੈਂਬਰ ਆਪੋ ਆਪਣੇ ਨਿੱਜੀ ਜੋਤਸ਼ੀ ਰਖਦੇ ਸਨ ਜਿਹੜੇ ਉਹਨਾਂ ਨੂੰ ਰਾਜ-ਕਾਜ ਦੇ ਅਮਲਿਆਂ ਸਬੰਧੀ ਸਲਾਹ ਦਿੰਦੇ ਸਨ। ਪੰਜਾਬ ਦੇ ਪਹਿਲੇ ਮੁੱਖ ਮੰਤਰੀ ਨੇ ਕਿਸੇ ਮਾਮਲੇ ਸਬੰਧੀ ਆਪਣਾ ਮਨ ਬਨਾਉਣ ਵਿਚ ਸਹਾਇਤਾ ਕਰਨ ਲਈ ਇਕ ਸਥਾਈ ਜੋਤਸ਼ੀ ਰੱਖਿਆ ਹੋਇਆ ਸੀ। ਇਕ ਹੋਰ ਮਹੱਤਵਪੂਰਨ ਸਿਆਸਤਦਾਨ ਜੋ ਬਾਅ ਵਿਚ ਭਾਰਤ ਦੇ ਇਕ ਸੂਬੇ ਦਾ ਮੁੱਖ ਮੰਤਰੀ ਬਣਿਆ, ਸਰਕਾਰੀ ਕਲੰਡਰ ਦੇ ਨਾਲ ਨਾਲ ਖੁਦ ਆਪਣੇ ਦੁਆਰਾ ਕੀਤੀਆਂ ਗਈਆਂ ਭਵਿੱਖਬਾਣੀਆਂ ਵੀ ਜਾਰੀ ਕਰਿਆ ਕਰਦਾ ਸੀ। ਉਸਦਾ ਪੱਕਾ ਵਿਸਵਾਸ਼ ਸੀ ਕਿ ਮੰਗਲਵਾਰ ਉਸ ਲਈ ਅਸ਼ੁਭ ਦਿਨ ਹੈ। ਉਹ ਆਪਣਾ ਕੋਈ ਵੀ ਮਹੱਤਵਪੂਰਨ ਫੈਸਲਾ ਮੰਗਲਵਾਰ ਨੂੰ ਨਹੀਂ ਸੀ ਕਰਦਾ। ਵਿਰੋਧੀ ਧਿਰ ਨੇ ਉਸਦੇ ਇਸ ਵਿਸਵਾਸ਼ ਦਾ ਫਾਇਦਾ ਉਠਾਉਂਦੇ ਹੋਏ ਉਸਦੇ ਵਿਰੁੱਧ ਅਵਿਸਵਾਸ਼ ਦਾ ਮਤਾ ਮੰਗਲਵਾਰ ਨੂੰ ਹੀ ਪੇਸ਼ ਕੀਤਾ। ਮੁੱਖ ਮੰਤਰੀ ਨੇ ਸਚਮੁੱਚ ਹੀ ਬਿਨਾ ਮੁਕਾਬਲਾ ਕੀਤਿਆਂ ਮੈਦਾਨ ਛੱਡ ਦਿਤਾ।

ਪੱਛਮੀ ਜਾਂ ਅਮਰੀਕਨ ਤੌਰ ਤਰੀਕੇ ਅਪਨਾ ਲੈਣ ਵਾਲਾ ਬੁਧੀਜੀਵੀ ਵਰਗ ਵੀ ਕਾਫੀ ਹੱਦ ਤਕ ਇਸ ਵਹਿਮ ਦਾ ਸ਼ਿਕਾਰ ਹੈ। 3 ਤੋਂ 5 ਫਰਵਰੀ ਦੇ ਦੌਰਾਨ ਭਾਰਤੀ ਫਜ ਅਤੇ ਸਿਵਲ ਸਰਵਿਸ ਦੇ ਬਹੁਤ ਸਾਰੇ ਉਚ ਅਧਿਕਾਰੀ ਜਿਨਾਂ ਨੂੰ ਭਾਰਤੀ ਨੌਕਰਸ਼ਾਹੀ (ਬਿਊਰੋਕਰੇਸੀ) ਦਾ ਸਰਵਸਰੇਸ਼ਠ ਵਰਗ ਸਮਝਿਆ ਜਾਂਦਾ ਹੈ, ਆਪੋ ਆਪਣੇ ਘਰਾਂ ਨੂੰ ਚਲੇ ਗਏ। ਸਕਤਰੇਤ ਦੀ ਕਿਸੇ ਵੀ ਕਮੇਟੀ ਦੀ ਮੀਟਿੰਗ ਵਿਚ ਬਹੁਤ ਸਾਰੇ ਅਫਸਰਾਂ ਦੀਆਂ ਉਗਲਾਂ ਵਿਚ ਪੁਖਰਾਜ, ਨੀਲਮ, ਲਾਲ, ਹੀਰਾ, ਅੰਬਰ ਆਦਿ ਵੱਖੋ ਵੱਖਰੇ ਨਗਾਂ ਵਾਲੀਆਂ ਮੁੰਦਰੀਆਂ ਵੇਖੀਆਂ ਜਾ ਸਕਦੀਆਂ ਹਨ। ਇਹ ਨਗ ਉਨਾਂ ਦੀ ਆਪਣੀ ਚੋਣ ਨਹੀਂ ਹੁੰਦੇ ਬਲਕਿ ਜੋਤਸ਼ੀਆਂ ਦੁਆਰਾ ਤਜਵੀਜ ਕੀਤੇ ਗਏ ਹੁੰਦੇ ਹਨ।

ਹਾਂ, ਇਸ ਆਮ ਨਿਯਮ ਦਾ ਕਿ ਲਗਭਗ ਹਰ ਭਾਰਤੀ ਜੋਤਿਸ਼ ਵਿਚ ਵਿਸਵਾਸ਼ ਰਖਦਾ ਹੈ ਇਕ ਮਹੱਤਵਪੂਰਨ ਅਪਵਾਦ ਜਰੂਰ ਮਿਲਦਾ ਹੈ। ਇਹ ਅਪਵਾਦ ਹੈ ਪ੍ਰਧਾਨ ਮੰਤਰੀ ਨਹਿਰੂ। ਉਹ ਉਨਾਂ ਲੋਕਾਂ ਦਾ ਮਖੌਲ ਉਡਾਇਆ ਕਰਦਾ ਸੀ ਜਿਹੜੇ ਸੂਰਜ ਜਾਂ ਚੰਨ ਗ੍ਰਹਿਣ ਦੌਰਾਨ ਇਨਾਂ ਅਕਾਸ਼ੀ ਪਿੰਡਾਂ ਨੂੰ ਰਾਖਸ਼ਾਂ ਦੁਆਰਾ ਨਿਗਲ ਲਏ ਜਾਣ ਤੋਂ ਬਚਾਉਣ ਲਈ ਪਵਿੱਤਰ ਨਦੀਆਂ ਵਿਚ ਇਸ਼ਨਾਨ ਕਰਦੇ ਹਨ। ਉਸਨੇ ਦੇਸ਼ ਭਰ ਵਿਚ ਫੈਲੇ ਇਸ ਪਾਗਲਪਨ ਦੀ ਸਖਤ ਸ਼ਬਦਾਂ ਵਿਚ ਨਿਖੇਧੀ ਕੀਤੀ। ਉਤਰ ਪ੍ਰਦੇਸ਼ ਦੇ ਇਕ ਮੁੱਖ ਮੰਤਰੀ ਵਲੋਂ ਨਹਿਰੂ ਦੇ ਇਸ ਰਵੱਈਏ ਦੀ ਸਖਤ ਅਲੋਚਨਾ ਕੀਤੀ ਗਈ। ਉਸਨੇ ਕਿਹਾ ਕਿ ਜੋਤਿਸ਼ ਸਾਸ਼ਤਰ ਵੀ ਹੋਰ ਵਿਗਿਆਨਾਂ ਦੀ ਤਰਾਂ ਪੂਰਨ ਜਾਂ ਅਧੂਰਾ ਹੋ ਸਕਦਾ ਹੈ। ਇਸਨੂੰ ਬਿਨਾਂ ਪੜਤਾਲ ਕੀਤੇ ਨਕਾਰਨਾ ਕਿਸੇ ਦੇਸ਼ ਦੇ ਮੁਖੀ ਦਾ ਕੰਮ ਨਹੀਂ। ਉਸਨੇ ਇਹ ਵੀ ਕਿਹਾ ਕਿ ਕੋਈ ਜੋਤਸੀ ਤਾਂ ਗਲਤੀ ਕਰ

(ਬਾਕੀ ਸਫਾ 10 ਤੇ)



# ਵਿਗਿਆਨ ਦੇ ਦਿਸਹੱਦੇ

**ਤ੍ਰਿਲੋਚਨ ਸਿੰਘ**

ਸ: ਤ੍ਰਿਲੋਚਨ ਸਿੰਘ ਵਿਗਿਆਨਕ ਵਿਸ਼ਿਆਂ ਉਪਰ ਲਿਖਣ ਵਾਲੇ ਇਕ ਜਾਣੇ ਪਛਾਣੇ ਲੇਖਕ ਹਨ। ਇਸ ਸਾਲ ਉਹਨਾਂ ਨੂੰ ਭਾਸ਼ਾ ਵਿਭਾਗ ਪੰਜਾਬ ਵੱਲੋਂ ਡਾ: ਮਹਿੰਦਰ ਸਿੰਘ ਰੰਧਾਵਾ ਵਿਗਿਆਨਕ ਲਿਖਤਾਂ ਦਾ ਸ੍ਰੋਮਣੀ ਪੁਰਸਕਾਰ ਨਾਲ ਸਨਮਾਨਤ ਕੀਤਾ ਜਾ ਰਿਹਾ ਹੈ ਅਜਕਲ ਉਹ ਸਟੇਟ ਸਕੂਲ ਆਫ ਸਪੋਰਟਸ (ਜਲੰਧਰ) ਦੇ ਪ੍ਰਿੰਸੀਪਲ ਹਨ।

ਜਦੋਂ ਵਿਗਿਆਨ ਦਾ ਸੂਰਜ ਚੜ੍ਹਦਾ ਹੈ ਤਾਂ ਅੰਧਵਿਸ਼ਵਾਸ ਦਾ ਕੜ ਟੁੱਟ ਜਾਂਦਾ ਹੈ। ਗਿਆਨ ਦੇ ਚਾਨਣ ਵਿਚ ਹਰ ਚੀਜ਼ ਪੂਰੀ ਸਪਸ਼ਟ ਹੋ ਕੇ ਦਿੱਸਣ ਲਗਦੀ ਹੈ—ਜੱਗ ਚਾਨਣ ਹੁੰਦਾ ਹੈ ਤੇ ਵਹਿਮਾਂ-ਭਰਮਾਂ ਦੇ ਧੁੰਦ ਗੁਬਾਰ ਮਿਟ ਜਾਂਦੇ ਹਨ। ਧਾਰਮਿਕਤਾ ਨੇ ਸਦਾ ਹੀ ਅੰਧਵਿਸ਼ਵਾਸ਼ ਫੈਲਾਅ ਕੇ ਉਸ ਵਿਚੋਂ ਲਾਭ ਉਠਾਇਆ ਹੈ। ਪਰ ਜਦੋਂ ਵੀ ਵਿਗਿਆਨ ਦਾ ਪਹੁਫਟਾਲਾ ਹੋਇਆ ਹੈ ਮਨੁੱਖਤਾ ਨੂੰ ਸਦਾ ਮਹੱਤਤਾ ਮਿਲੀ ਹੈ। ਮਨੁੱਖ ਦੀ ਅਜੋਕੀ ਪ੍ਰਗਤੀ-ਜੰਗਲੀ ਤੋਂ ਸਭਿਆ ਮਨੁੱਖ ਤੀਕ ਉਪੜਨ ਦਾ ਕਾਰਜ ਧਾਰਮਿਕ ਲਹਿਰਾਂ ਨੇ ਨਹੀਂ ਸਗੋਂ ਵਿਗਿਆਨਕ ਖੋਜਾਂ ਨੇ ਕੀਤਾ ਹੈ। ਪਲੇਗ, ਹੈਜ਼ਾ, ਤਾਦਿਕ ਜਾਂ ਫ਼ਿਰ ਮਲੇਰੀਏ ਵਰਗੀ ਕੋਈ ਮੋਹਲਕ ਬਿਮਾਰੀ ਫੈਲਦੀ ਸੀ ਤਾਂ ਪਿੰਡਾਂ ਦੇ ਪਿੰਡ ਸਾਫ਼ ਹੋ ਜਾਂਦੇ। ਹੁਣ ਅਜਿਹਾ ਕੁੱਝ ਕਿਉ ਨਹੀਂ ਵਾਪਰਦਾ? ਇਹ ਦੇਵੀ ਮਾਤਾ ਦਾ ਪ੍ਰਕੋਪ ਕਿਵੇਂ ਮਿਟਿਆ ਹੈ?

ਮੁੱਦਤਾਂ ਤੀਕ ਲੋਕ ਇਸ ਵਿਸ਼ਵ ਸੰਬੰਧੀ ਧਾਰਮਿਕ ਗਰੰਥਾਂ ਵਿਚ ਅੰਕਤ ਗੱਲਾਂ ਨੂੰ ਅੰਤਿਮ ਸਚਾਈ ਮੰਨ ਕੇ ਉਨ੍ਹਾਂ ਉਪਰ ਹੀ ਵਿਗਿਆਨਕ ਸਿਧਾਂਤਾਂ ਦੀ ਉਸਾਰੀ ਕਰਦੇ ਰਹੇ। ਇਨ੍ਹਾਂ ਕਲਪਿਤ ਅਤੇ ਧਾਰਮਿਕ ਪੁੱਠ ਵਾਲੇ ਸਿਧਾਂਤਾਂ ਦਾ ਵਿਰੋਧ ਕੋਈ ਸੌਖੀ ਗੱਲ ਤਾਂ ਨਹੀਂ ਸੀ। ਜਿਹੜਾ ਵੀ ਹੀਆਂ ਕਰਦਾ, ਉਸਨੂੰ ਰੱਜਵੇਂ ਤਸੀਹੇ ਦੇ ਕੇ ਚੁੱਪ ਕਰਾ ਦਿੱਤਾ ਜਾਂਦਾ।

ਬਹੁਤ ਸਾਰੀਆਂ ਧਾਰਮਿਕ ਪੁਸਤਕਾਂ ਵਿਚ, ਵਿਸ਼ਵ ਦੇ ਦਿਸਦੇ ਮਹਾਨ ਪਸਾਰੇ ਵਿਚ ਮਨੁੱਖ ਅਤੇ ਉਸਦੀ ਪ੍ਰਿਥਵੀ ਨੂੰ 'ਕੇਂਦਰੀ ਸਿੰਘਾਸਨ' ਦਾ ਦਰਜਾ ਦਿੱਤਾ ਗਿਆ ਸੀ। ਹਰ ਤਬਕ (ਮੰਡਲ) ਸਾਡੀ ਪ੍ਰਿੱਥਵੀ ਦੁਆਲੇ ਹੀ ਘੁੰਮਦਾ ਦਖਾਇਆ ਜਾਂਦਾ। ਆਕਾਸ਼ ਵਿਚ ਵਾਪਰਦੀਆਂ ਘਟਨਾਵਾਂ ਦੀ ਵਿਆਖਿਆ ਲਈ ਅਜੀਬ ਅਜੀਬ ਕਿਆਸ ਘੜੇ ਜਾਂਦੇ। ਇਹੋ ਕਿਆਸ ਮਿਥਿਹਾਸ ਬਣ ਕੇ ਸਾਡੇ ਤੱਕ ਪੁੱਜੇ ਹਨ। ਜਦੋਂ 1540 ਵਿਚ ਪੋਲੈਂਡ ਦੇ ਇਕ ਤਾਰਾ-ਵਿਗਿਆਨੀ ਕੁਪਰਨੀਕਸ ਨੇ ਇਸ ਵਿਸ਼ਵ ਸਬੰਧੀ ਨਵੀਂ ਗੱਲ ਤੋਰੀ ਤਾਂ ਧਾਰਮਿਕ ਦੁਨੀਆਂ ਵਿਚ ਹਲਚਲ ਮੱਚ ਗਈ।

ਕੁਪਰਨੀਕਸ ਨੇ ਪ੍ਰਿਥਵੀ ਨੂੰ ਦੂਜੇ ਗ੍ਰਹਿਆਂ ਦੇ ਵਿਚਕਾਰ ਰੱਖ ਕੇ ਸੂਰਜ ਦੁਆਲੇ ਘੁੰਮਾ ਦਿੱਤਾ। ਬੱਸ-ਏਨਾਂ ਹੀ ਕਸੂਰ ਸੀ ਨਾ! ਪਰ ਕੁਹਰਾਮ ਮਚ ਗਿਆ। ਕੁਪਰਨੀਕਸ ਨੂੰ 'ਕਾਫ਼ਰ' ਗਰਦਾਨਿਆਂ ਗਿਆ ਅਤੇ ਉਸਦੇ ਵਿਚਾਰਾਂ ਨੂੰ 'ਝੂਠ ਦਾ ਪਲੰਦਾ' ਕਹਿ ਕੇ ਭੰਡਿਆ ਗਿਆ। ਪ੍ਰਿਥਵੀ ਨੂੰ ਸੂਰਜ ਦੁਆਲੇ ਘੁੰਮਦਾ ਮੰਨ ਲੈਣਾ ਕਿੰਨਾ ਔਖਾ, ਕਿੰਨਾ ਕੌੜਾ ਲੱਗ ਰਿਹਾ ਸੀ। ਕੁਪਰਨੀਕਸ ਦੀ ਹਰ ਪੁਸਤਕ ਜਬਤ ਕਰ ਲਈ ਗਈ।

ਪਰ ਅਖੀਰ ਵਿਚ ਕੱਟੜ ਪੰਥੀਆਂ ਨੂੰ ਇਹ ਸੱਚਾਈ ਚੀਸ ਵੱਟ ਕੇ ਸਹਿਣੀ ਪਈ। ਖਗੋਲ ਅਤੇ ਤਾਰਾ ਵਿਗਿਆਨੀਆਂ ਦੀਆਂ ਅਗਲੇਰੀਆਂ ਖੋਜਾਂ ਅਤੇ ਸੱਚਾਈਆਂ ਸਾਹਮਣੇ ਕੂੜ ਦਾ ਹਨੇਰਾ ਖਲੋ ਨਾ ਸਕਿਆ।

## ਗੈਲੀਲੀਓ ਦਾ ਯੁੱਗ

ਗੈਲੀਲੀਓ, ਵਿਗਿਆਨੀ ਕੁਪਰਨੀਕਸ ਤੋਂ ਇਕ ਸਦੀ ਪਿਛੋਂ ਆਇਆ (1564-1642)। ਉਸ ਕੁਪਰਨੀਕਸ ਦੇ ਸਿਧਾਂਤਾਂ ਉੱਪਰ ਚਲਦੇ ਹੋਏ ਕੱਟੜਪੰਥੀਆਂ ਨੂੰ ਇਕ ਹੋਰ ਵੱਡੀ ਸੱਟ ਮਾਰੀ। ਦਰਅਸਲ ਤਾਰਾ ਵਿਗਿਆਨ ਦਾ ਪਹੁਫੁਟਾਲਾ ਗੈਲੀਲੀਓ ਤੋਂ ਹੀ ਸ਼ੁਰੂ ਹੁੰਦਾ ਹੈ। ਉਸਦਾ ਵਤਨ, ਇਟਲੀ, ਉਸ ਸਮੇਂ ਸਮੁੱਚੇ ਯੂਰਪ ਅਤੇ ਈਸਾਈਅਤ ਦਾ ਗੜ੍ਹ ਸੀ। ਉਸ ਕਾਲ ਵਿਚ ਇਟਲੀ ਅੰਦਰ ਕਿਸੇ ਧਾਰਮਿਕ ਵਿਚਾਰ ਵਿਰੁੱਧ ਗੱਲ ਕਰਨੀ ਉਸਤਰਿਆਂ ਦੀ ਮਾਲਾ ਗਲ ਵਿਚ ਪਾਉਣ ਵਾਲੀ ਗੱਲ ਸੀ। ਗੈਲੀਲੀਓ ਨੇ ਜਦੋਂ ਇਕ ਸਾਦਾ ਜਿਹੀ ਦੂਰਦਰਸ਼ੀ ਬਣਾ ਕੇ ਉਸਦਾ ਮੂੰਹ ਅੰਬਰ ਵੱਲ ਮੋੜਿਆ ਤਾਂ ਉਹ ਹੈਰਾਨ ਰਹਿ ਗਿਆ। ਅੰਬਰ ਉਹੋ ਜਿਹਾ ਤਾਂ ਨਹੀਂ ਸੀ ਜਿਸ ਤਰ੍ਹਾਂ ਦਾ ਉਸ ਸੋਚਿਆ ਸੀ ਜਾਂ ਜਿਵੇਂ

ਧਾਰਮਿਕ ਗਰੰਥਾਂ ਵਿਚ ਲਿਖਿਆ ਹੋਇਆ ਸੀ ਜਾਂ ਫਿਰ ਜਿਸ ਤਰ੍ਹਾਂ ਦੀ ਵਿਆਖਿਆ ਉਸਦੇ ਸਾਥੀ ਜੋਤਸ਼ੀ ਕਰ ਰਹੇ ਸਨ।

ਗੈਲੀਲੀਓ ਨੇ ਦੇਖਿਆ ਕਿ ਸ਼ੁੱਕਰ (ਵੀਨਸ) ਇਕ ਤਾਰਾ ਨਹੀਂ ਸਗੋਂ ਇਸਦੀ ਟਿੱਕੀ ਤਾਂ ਚੰਨ ਵਰਗੀ ਹੈ। ਤਾਰੇ ਦੀ ਟਿੱਕੀ ਨਹੀਂ ਬਣਦੀ। ਉਸ ਲੋਕਾਂ ਨੂੰ ਦੱਸਿਆ ਕਿ ਸ਼ੁੱਕਰ ਪ੍ਰਿਥਵੀ ਵਰਗਾ ਹੀ ਇਕ ਗ੍ਰਹਿ ਹੈ। ਇਹ ਕੋਈ ਤਾਰਾ ਜਾਂ 'ਸੁੰਦਰਤਾ ਦੀ ਦੇਵੀ' ਨਹੀਂ, ਪਰ ਕੋਈ ਨਾ ਮੰਨਦਾ।

ਗੈਲੀਲੀਓ ਨੇ ਪਹਿਲੀ ਵੇਰ ਤੱਕਿਆ ਕਿ ਬ੍ਰਿਹਸਪਤੀ (ਜੂਪੀਟਰ) ਗ੍ਰਹਿ ਦੇ ਕੋਲ ਚਾਰ ਅਜਿਹੇ ਟਿਮਕਣੇ ਹਨ ਜਿਹੜੇ ਸਦਾ ਉਸਦੇ ਨਾਲ ਨਾਲ ਹੀ ਰਹਿੰਦੇ ਹਨ। ਇਹ ਜ਼ਰੂਰ ਇਸ ਦੇ ਚੰਨ ਹੋਣਗੇ। ਉਸਨੇ ਆਪਣੀ ਦੂਰ-ਦਰਸ਼ੀ ਵਿਚੋਂ ਹੀ ਚੰਨ ਦੇ ਪਹਾੜ ਤੇ ਉਸਦੇ ਡੂੰਘੇ ਡੂੰਘੇ ਕਾਲੇ ਟੋਏ ਵੀ ਵੇਖੇ। ਉਸ ਸੂਰਜ ਦੀ ਟਿੱਕੀ ਵਿਚ ਕਾਲੇ ਕਾਲੇ ਧੱਬੇ ਵੀ ਵੇਖੇ।

ਲਕੀਰ ਦੇ ਫ਼ਕੀਰ ਜੋਤਸ਼ੀਆਂ ਨੇ ਗੈਲੀਲੀਓ ਨੂੰ ਮੁਲਜ਼ਮ ਬਣਾ ਕੇ ਪਾਦਰੀਆਂ ਦੇ ਕਟਿਹਰੇ ਵਿਚ ਲਿਆ ਖੜਾ ਕੀਤਾ--ਅਖੇ ਇਹ ਬੜਾ ਵੱਡਾ ਫੱਕੜ ਹੈ। ਇਹ ਸੂਰਜ ਵਰਗੇ ਨਿਹਕਲੰਕ ਦੇਵਤਾ ਨੂੰ ਕਲੰਕਤ ਕਹਿੰਦਾ ਹੈ। ਇਹ ਕਹਿੰਦਾ ਹੈ ਧਰਤੀ ਘੁੰਮਦੀ ਹੈ। ਭਲਾ ਇਹ ਕਿਵੇਂ ਹੋ ਸਕਦਾ ਹੈ। ਸਾਡੇ ਧਾਰਮਿਕ ਗਰੰਥਾਂ ਵਿਚ ਤਾਂ ਇਸ ਤਰ੍ਹਾਂ ਦੀ ਗੱਲ ਕਿਧਰੇ ਨਹੀਂ ਆਉਂਦੀ।

ਇਕ ਜੋਤਸ਼ੀ ਨੇ ਗੈਲੀਲੀਓ ਨੂੰ ਲਿਖ ਭੇਜਿਆ—"ਮੈਂ ਤੇਰੀ ਦੂਰ ਦਰਸ਼ੀ ਵਿਚੋਂ ਕਿਉਂ ਤੱਕਾਂ ਜਦੋਂ ਮੈਨੂੰ ਪੱਕਾ ਪਤਾ ਹੈ ਕਿ ਬ੍ਰਿਹਸਪਤੀ ਕੋਲ ਕੋਈ ਚੰਦਰਮਾਂ ਨਹੀਂ ਹੋ ਸਕਦਾ।"

ਦੂਜੇ ਨੇ ਲਿਖਿਆ -"ਕੁਦਰਤ ਨੇ ਸੱਤ ਦਿਨ ਬਣਾਏ -ਮਨੁੱਖ ਦੀਆਂ ਸੱਤ ਇੰਦਰੀਆਂ ਹਨ--ਦੋ ਕੰਨ, ਦੋ ਅੱਖਾਂ, ਦੋ ਨਾਸਾਂ ਤੇ ਇਕ ਮੂੰਹ। ਭਗਵਾਨ ਨੇ ਆਕਾਸ਼ ਵਿਚ ਵੀ ਸੱਤ ਗ੍ਰਹਿ ਬਣਾਏ--ਸੂਰਜ, ਚੰਦਰਮਾਂ, ਪ੍ਰਿਥਵੀ, ਮੰਗਲ, ਬੁੱਧ, ਸ਼ੁੱਕਰ ਅਤੇ ਬ੍ਰਿਹਸਪਤੀ। ਜੇ ਕਰ ਗੈਲੀਲੀਓ ਦੇ ਚਾਰ ਹੋਰ ਗ੍ਰਹਿ ਵਿਚ ਪਾ ਲਏ ਜਾਣ ਤਾਂ ਇਹ ਗਿਣਤੀ ਗਿਆਰਾਂ ਹੋ ਜਾਏਗੀ ਜਿਹੜੀ ਕਿ ਸੰਭਵ ਹੀ ਨਹੀਂ।"

ਗੈਲੀਲੀਓ ਨੇ ਉਨ੍ਹਾਂ ਨੂੰ ਬਥੇਰਾ ਸਮਝਾਇਆ ਕਿ ਤੁਸੀਂ ਆਪ ਆਪਣੀਆਂ ਅੱਖਾਂ ਨਾਲ ਇਸ ਸੱਚ ਨੂੰ ਦੇਖੋ। ਪਰ ਉਹ ਕਹਿੰਦੇ ਕਿ ਪਹਿਲਾਂ ਆਪਣੀਆਂ ਅੱਖਾਂ ਅਤੇ ਆਪਣੀ ਦੂਰਦਰਸ਼ੀ ਦੇ ਸ਼ੀਸ਼ੇ ਸਾਫ਼ ਕਰ। ਫਿਰ ਉਹੋ ਕੁਝ ਹੋਇਆ ਜੋ ਕਟੜਤਾ ਤੇ ਅੰਧ ਵਿਸ਼ਵਾਸ਼ ਵਿਰੁੱਧ ਲੜਨ ਨਾਲ ਹੁੰਦਾ ਹੈ। ਗੈਲੀਲੀਓ ਨੂੰ ਰਜਵੇਂ ਤਸੀਹੇ ਦਿੱਤੇ ਗਏ। ਉਸ ਨੂੰ ਉਮਰ ਭਰ ਲਈ ਨਜ਼ਰਬੰਦੀ ਮਿਲੀ ਤੇ ਉਸਦੀ ਜੋਤ ਵੀ ਖੋਹ ਲਈ ਗਈ। ਪਰ ਵਿਗਿਆਨ ਦੇ ਸੂਰਜ ਦਾ ਚਾਨਣ ਪਸਰ ਚੁਕਿਆ ਸੀ। ਆਉਂਦੇ ਯੁੱਗ ਦੇ ਵਿਗਿਆਨੀਆਂ, ਕੈਪਲਰ ਤੇ ਨਿਊਟਨ ਨੇ ਗੈਲੀਲੀਓ ਨੂੰ ਹੀ ਸੱਚਾ ਕਿਹਾ। ਅੰਧ-ਵਿਸ਼ਵਾਸ਼ ਫੈਲਾਉਣ ਵਾਲਿਆਂ ਨੂੰ ਮੂੰਹ ਦੀ ਖਾਣੀ ਪਈ।

ਵਿਗਿਆਨਕ ਪਹੁ ਫੁਟਾਲਾ ਤਾਂ ਹੋ ਚੁਕਿਆ ਸੀ। ਕੁਪਰਨੀਕਸ ਪਿਛੋਂ ਜਿੰਨੇ ਵੀ ਖਗੋਲ ਵਿਗਿਆਨੀ ਆਏ ਉਨ੍ਹਾਂ ਪ੍ਰਿਥਵੀ ਦੀ ਨੁਹਾਰ ਹੋਰ ਉਘਾੜੀ। ਸੂਰਜ ਮੰਡਲ ਅਤੇ ਹੋਰ ਅਗੇਰੇ ਜਾ ਕੇ ਆਕਾਸ਼ ਗੰਗਾ ਦੀ ਖੋਜ ਵੀ ਹੋਈ। ਇਨ੍ਹਾਂ ਖੋਜਾਂ ਤੇ ਅਦਭੁਤ ਲੱਭਤਾਂ ਸਦਕਾ ਪ੍ਰਿਥਵੀ ਦਾ ਦਰਜਾ ਇਸ ਅਸੀਮ ਅਤੇ ਅਗਾਂਹ ਪੁਲਾੜ ਵਿਚ ਰੇਤ ਦੇ ਇਕ ਕਿਣਕੇ ਸਮਾਨ ਰਹਿ ਗਿਆ। ਕਿੱਥੇ ਸਮੁੱਚੀ ਕਾਇਨਾਤ ਦਾ ਸਿੰਘਾਸਨ ਅਤੇ ਕਿੱਥੇ ਇਕ ਸਾਧਾਰਨ ਜਿਹਾ ਗ੍ਰਹਿ।

## ਇੱਕ ਹੋਰ ਹਲੂਣਾ

ਮਨੁੱਖ ਸਮੁੱਚੀ ਕਾਇਨਾਤ ਵਿਚ ਆਪਣੀ ਪ੍ਰਿਥਵੀ ਦੀ ਸਥਿਤੀ ਸਮਝ ਕੇ ਅਜੇ ਸੰਭਲਿਆ ਹੀ ਸੀ ਕਿ ਡਾਰਵਿਨ ਨੇ ਪਹਿਲਾਂ ਨਾਲੋਂ ਵੀ ਵੱਡਾ ਝਟਕਾ ਦੇ ਦਿੱਤਾ। ਅੰਧ ਵਿਸ਼ਵਾਸ਼ ਉਪਰ ਇਹ ਵਾਰ ਜੀਵ-ਵਿਗਿਆਨ ਵਲੋਂ ਹੋਇਆ ਸੀ। ਮਨੁੱਖ ਨੂੰ 'ਅਸ਼ਰੁਫੁਲ ਮਖਲੂਕਾਤ' ਮੰਨ ਕੇ ਇਸਨੂੰ ਜੀਵੀ ਮੰਡਲ ਦਾ ਨਿਵੇਕਲਾ ਅੰਗ ਮੰਨਿਆ ਜਾਂਦਾ ਸੀ। ਡਾਰਵਿਨ ਨੇ ਵੱਖ ਵੱਖ ਥਾਵਾਂ ਤੇ ਆਪ ਪੁੱਜ ਕੇ ਬਹੁਤ ਤਰ੍ਹਾਂ ਦੇ ਜੀਵਾਂ ਦਾ ਅਧਿਅਨ ਕੀਤਾ। ਉਸ ਪ੍ਰਾਣੀ ਮੰਡਲ ਵਿਚਲੀਆਂ ਸਾਂਝੀਆਂ ਤੇ ਅਲੋਪ ਹੋ ਚੁੱਕੀਆਂ ਕੜੀਆਂ ਨੂੰ ਜੋੜਿਆ। ਇਸ ਲੰਮੀ ਖੋਜ ਨੇ ਡਾਰਵਿਨ ਨੂੰ ਇਕ ਅਜਿਹੇ ਸਿੱਟੇ ਉਪਰ ਪਹੁੰਚਾਇਆ ਜਿਹੜਾ ਪ੍ਰਚੱਲਤ ਵਿਸ਼ਵਾਸ਼ਾਂ ਦੇ ਬਿਲਕੁਲ ਉਲਟ ਸੀ। ਉਸ ਕਿਹਾ ਕਿ ਸਾਨੂੰ ਮਨੁੱਖੀ ਜਾਮਾ ਨਿਰੰਤਰ ਕਿਸੇ ਵਿਕਾਸ ਦੇ ਅਮਲ ਵਜੋਂ ਮਿਲਿਆ ਹੈ। ਉਸ ਦਿਖਾਇਆ ਕਿ ਜਿਵੇਂ ਜੀਵ ਜੰਤੂਆਂ ਦੀਆਂ ਨਸਲਾਂ ਤਬਦੀਲ ਹੁੰਦੀਆਂ ਰਹੀਆਂ ਹਨ। ਕੁਦਰਤ ਆਪਣੇ ਭੌਤਿਕੀ ਨਿਯਮ ਅਨੁਸਾਰ



ਪਸਾਰੇ ਵਿਚ ਜੀਵਾਂ ਦੀ 'ਚੋਣ' ਕਰਦੀ ਰਹਿੰਦੀ ਹੈ ਤੇ ਇਸ ਤਰ੍ਹਾਂ ਪ੍ਰਾਣੀ ਮੰਡਲ ਇਕ ਨਿਸਚਿਤ ਵਿਕਾਸ ਦੀ ਪੌੜੀ ਚੜ੍ਹਦਾ ਰਹਿੰਦਾ ਹੈ।

ਡਾਰਵਿਨ ਨੇ ਪ੍ਰਾਚੀਨ ਧਾਰਮਿਕ ਅਤੇ ਸਮਾਜਿਕ ਸਿਧਾਂਤਾਂ ਨੂੰ ਝੰਜੋੜ ਕੇ ਰੱਖ ਦਿਤਾ। ਇਸ ਵਿਚਾਰ ਨੇ ਕੇਵਲ ਜੀਵ-ਵਿਗਿਆਨ ਵਿਚ ਹੀ ਨਹੀਂ ਸਗੋਂ ਸਮੁੱਚੇ ਮਨੁੱਖੀ ਗਿਆਨ ਵਿਚ ਇਕ ਨਵਾਂ ਮੋੜ ਲੈ ਆਂਦਾ। ਇਹ ਵਿਚਾਰਧਾਰਾ ਏਨੀ ਪ੍ਰਬਲ ਸੀ ਕਿ ਡਾਰਵਿਨ ਦੇ ਸਮਕਾਲੀ ਕਾਰਲ ਮਾਰਕਸ ਨੇ ਆਪਣੇ ਆਪ ਨੂੰ 'ਸਮਾਜਿਕ ਵਿਗਿਆਨ ਦਾ ਡਾਰਵਿਨ' ਕਹਾਉਣ ਦਾ ਮਾਨ ਪ੍ਰਾਪਤ ਕੀਤਾ।

ਡਾਰਵਿਨ ਨੇ 1859 ਵਿਚ ਆਪਣਾ ਸਿਧਾਂਤ ਛਾਪਿਆ। ਅਗਲੇਰੀਆਂ ਰਚਨਾਵਾਂ, 'ਜੀਵਾਂ ਦੀ ਉਤਪਤੀ ਤੇ ਵਿਕਾਸ' ਅਤੇ 'ਮਨੁੱਖ ਦਾ ਆਗਮਨ' ਪਹਿਲਾਂ ਨਾਲੋਂ ਵੀ ਵੱਡੀਆਂ ਦਲੇਰੀਆਂ ਸਿਧ ਹੋਈਆਂ।

## ਪੁਲਾੜੀ ਯੁੱਗ

ਆਜੜੀ ਮਨੁੱਖ ਖੇਤੀ ਅਤੇ ਉਦਯੋਗਿਕ ਯੁੱਗ ਵਿਚੋਂ ਲੰਘਦਾ ਪ੍ਰਮਾਣੂ ਯੁੱਗ ਵਿਚ ਆ ਪੁੱਜਿਆ। ਮਨੁੱਖ ਦੇ ਸਮੁੱਚੇ ਇਤਿਹਾਸ ਵਿਚ ਅਜੇ ਇਹ ਕਲ੍ਹ ਦੀ ਗੱਲ ਲਗਦੀ ਹੈ। ਮਨੁੱਖ ਦੀ ਸੋਚਣੀ ਅਜੇ ਪ੍ਰਮਾਣੂ ਯੁੱਗ ਦੀਆਂ ਪ੍ਰਾਪਤੀਆਂ ਨਾਲ ਇਕ ਸੁਰ ਹੋ ਹੀ ਰਹੀ ਸੀ ਕਿ 4 ਅਕਤੂਬਰ 1957 ਨੂੰ ਇਕ ਨਵਾਂ ਵਿਗਿਆਨਿਕ ਚਮਤਕਾਰ ਵਾਪਰ ਗਿਆ। ਇਹ ਇਕ ਅਜਿਹਾ ਅਲੋਕਾਰੀ ਕ੍ਰਿਸ਼ਮਾ ਸੀ ਜਿਸਨੇ ਸ੍ਰਿਸ਼ਟੀ ਸੰਬੰਧੀ ਪ੍ਰਾਚੀਨ ਪ੍ਰਚਲਤ ਵਿਸ਼ਵਾਸ਼ਾਂ ਨੂੰ ਹਲੂਣ ਕੇ ਰੱਖ ਦਿੱਤਾ। ਮਨੁੱਖੀ ਹੱਥਾਂ ਦਾ ਸਿਰਜਿਆ ਇਕ ਬਣੌਟੀ ਚੰਨ 'ਸਪੁਤਨਿਕ' ਪੁਲਾੜ ਵਿਚ ਪੁੱਜ ਕੇ ਸਾਡੀ ਪ੍ਰਿਥਵੀ ਦੁਆਲੇ ਘੁੰਮਣ ਲੱਗਾ। 'ਸਪੁਤਨਿਕ' ਤੇ ਫਿਰ 'ਯੂਰੀ ਗਾਗਰਿਨ' ਮਨੁੱਖ ਦੇ ਪੁਲਾੜੀ ਯੁੱਗ ਵਿਚ ਪ੍ਰਵੇਸ਼ ਕਰਨ ਦੇ ਪ੍ਰਤੀਕ ਬਣੇ।

ਪੁਲਾੜੀ ਯੁੱਗ ਦੀਆਂ ਲਭਤਾਂ ਨੇ ਸਾਡੀ ਜੀਵਨ ਧਾਰਾ ਨੂੰ ਬਦਲਿਆ ਹੈ—ਹਰ ਦਸ਼ਾ ਤੇ ਦਿਸ਼ਾ ਨੂੰ ਪ੍ਰਭਾਵਿਤ ਕੀਤਾ ਹੈ।

ਮਨੁੱਖੀ ਹੱਥਾਂ ਦੇ ਸਿਰਜੇ ਉਪਗ੍ਰਹਿਾਂ ਨੇ ਸੰਚਾਰ ਸਾਧਨਾਂ ਵਿਚ ਏਨਾਂ ਜ਼ਿਆਦਾ ਵਿਕਾਸ ਕਰ ਦਿੱਤਾ ਹੈ ਕਿ ਪ੍ਰਿਥਵੀ ਉਪਰ ਖਿੱਲਰੇ ਦੇਸ, ਪ੍ਰਦੇਸੀ ਨਾ ਰਹਿ ਕੇ ਹੁਣ ਇਕ ਪਰਵਾਰ ਦਾ ਰੂਪ ਧਾਰਨ ਕਰ ਗਏ ਹਨ। ਜਿਸ ਚੰਦਰਮਾ ਬਾਰੇ ਪ੍ਰਾਚੀਨ ਮਨੁੱਖ ਨੇ ਬੇ-ਸ਼ੁਮਾਰ ਕਹਾਣੀਆਂ ਜੋੜੀਆਂ ਸਨ। ਉਸ ਉਪਰ ਮਨੁੱਖੀ ਕਦਮਾਂ ਦੀ ਅਮਿਟ ਛਾਪ ਲੱਗ ਚੁੱਕੀ ਹੈ।

ਪਰ ਅਜੇ ਵੀ ਕਈ ਮਨੁੱਖ ਅੰਧ ਕਾਲ ਵਿਚ ਜਿਊਣਾ ਪਸੰਦ ਕਰਦੇ ਹਨ। ਅਜ ਵੀ ਸਾਡੇ ਦੇਸ ਦੇ ਕਥਿਤ ਜੋਤਸ਼ੀ ਕਹਿ ਰਹੇ ਹਨ ਕਿ ਸਾਡੇ ਮਿਥਿਹਾਸ ਵਿਚ ਆਉਂਦਾ ਚੰਦਰ-ਲੋਕ ਹੋਰ ਹੈ--ਇਹ ਲੋਕ ਕਿਸੇ ਹੋਰ ਚੰਨ ਉਪਰ ਗਏ ਹੋਣਗੇ......। ਬਿਲਕੁਲ ਓਸੇ ਤਰ੍ਹਾਂ ਜਿਵੇਂ ਗੈਲੀਲੀਓ ਦੇ ਯੁੱਗ ਵਿਚ ਲਕੀਰ ਦੇ ਫਕੀਰ ਜੋਤਸ਼ੀਆਂ ਨੇ ਉਸਦੀ ਦੂਰ-ਦਰਸੀ ਵਿਚੋਂ ਦੇਖਣ ਤੋਂ ਇਨਕਾਰ ਕਰ ਦਿਤਾ ਸੀ। ਪਰ ਇਸ ਤਰ੍ਹਾਂ ਕਰਨ ਨਾਲ ਵਿਗਿਆਨ ਦਾ ਸੂਰਜ ਛੁਪ ਨਹੀਂ ਜਾਂਦਾ ਸਗੋਂ ਹਨੇਰੇ ਨੂੰ ਹੀ ਹੋਰ ਮਾਰ ਪੈਂਦੀ ਹੈ।

ਇਸ ਗੱਲ ਦਾ ਸ਼ੁਕਰ ਹੈ ਕਿ ਹੁਣ ਕੋਈ ਵੀ ਵਿਗਿ-ਆਨੀ ਧਾਰਮਿਕ ਵਿਸ਼ਵਾਸ਼ਾਂ ਦੇ ਵਿਰੋਧ ਸਦਕਾ ਬਲੀ ਨਹੀਂ ਚੜ੍ਹਾਇਆ ਜਾਂਦਾ। ਯਾਦ ਹੈ ਵਿਚਾਰੇ ਬਰੂਨੋ ਦਾ ਪਾਦਰੀਆਂ ਨੇ ਕੀ ਹਾਲ ਕੀਤਾ ਸੀ। ਇਕ ਲੱਕੜ ਦੇ ਕ੍ਰਾਸ ਉੱਪਰ ਬੰਨ੍ਹਕੇ ਉਸਨੂੰ ਜ਼ਿੰਦਾ ਜਲਾ ਦਿਤਾ ਸੀ(17 ਫਰਵਰੀ 1600) ਪਰ ਅਜ ਅਸੀਂ ਕਿਸੇ ਗੈਲੀਲੀਓ ਦੇ ਅੱਖਾਂ ਦੀ ਜੋਤੀ ਨਹੀਂ ਖੋਂਹਦੇ ਸਗੋਂ ਉਸਨੂੰ ਪੁਰਸਕਾਰ ਦਿੰਦੇ ਹਾਂ। ਇਹ ਮਨੁੱਖਤਾ ਦੇ ਉਹ ਸੂਰਮੇ ਹਨ ਜਿਨ੍ਹਾਂ ਪ੍ਰਿਥਵੀ ਨੂੰ ਹਨੇਰੀ ਕੋਠੜੀ ਵਿਚੋਂ ਧੂਹ ਕੇ ਬਾਹਰ ਚਾਨਣੇ ਵਿਚ ਲਿਆਂਦਾ ਹੈ। ਜੇ ਕਿਧਰੇ ਅੰਧ ਕਾਲ ਵਿਚ ਨੀਲ ਆਰਮ ਸਟਰੌਂਗ ਚੰਦਰ ਲੋਕ ਦੀ ਯਾਤਰਾ ਕਰਕੇ ਮੁੜਦਾ (ਭਾਵੇਂ ਇਹ ਗੱਲ ਵਿਗਿਆਨਕ ਪੱਖ ਤੋਂ ਨਾ-ਮੁਮਕਿਨ ਹੈ) ਤਾਂ ਪ੍ਰਿਥਵੀ ਉਪਰ ਵਾਪਸ ਮੁੜਦਿਆਂ ਹੀ ਉਸਨੂੰ ਬਰੂਨੋ ਵਾਂਗ ਜ਼ਿੰਦਾ ਸਾੜ ਦਿੱਤਾ ਜਾਂਦਾ।

ਵਿਗਿਆਨ ਨੇ ਮਨੁੱਖ ਨੂੰ ਨਵੀਂ ਵਿਚਾਰਧਾਰਾ ਦਿੱਤੀ ਹੈ। ਏਥੋਂ ਤੀਕ ਕਿ ਹੁਣ ਧਾਰਮਿਕ ਨਿਯਮਾਂਵਲੀ ਨੂੰ ਵਿਗਿ-ਆਨਕ ਦ੍ਰਿਸ਼ਟੀ ਤੋਂ ਦੇਖਣ ਦੀ ਗੱਲ ਤੁਰ ਪਈ ਹੈ। ਇਸ ਗੱਲ ਦੀ ਪ੍ਰਬਲ ਲੋੜ ਹੈ ਕਿ ਅਸੀਂ ਵਿਗਿਆਨ ਦੇ ਚੜ੍ਹਦੇ ਸੂਰਜ ਦਾ ਸਤਿਕਾਰ ਕਰੀਏ। ਇਸ ਦੀਆਂ ਪ੍ਰਾਪਤੀਆਂ ਨੂੰ ਖਿੜੇ ਮੱਥੇ ਸਵੀਕਾਰ ਕਰੀਏ ਤਾਂ ਜੋ ਇਸ ਵਿਗਿਆਨਿਕ ਯੁੱਗ ਵਿਚ ਕੋਈ ਵੀ ਮਨੁੱਖ ਅੰਧ ਵਿਸ਼ਵਾਸ਼ ਦੀ ਬਲੀ ਨਾ ਚੜ੍ਹੇ।

-★★-

## "ਅੱਜ ਦੀ.......।"

**ਚਮਕੌਰ ਸਿੰਘ**

ਅੱਜ ਫੇਰ............
ਕੁਝ ਡਰਾਉਣੇ ਪ੍ਰਛਾਵੇਂ ਵਧ ਰਹੇ ਹਨ 'ਉਸ' ਵੱਲ।
ਜਿਸਨੂੰ ਕਹਿੰਦੇ ਹਨ ਮਮਤਾ ਦਾ ਸਾਗਰ,
ਆਸ਼ਕ ਦੀ ਮਾਸੂਕਾ, ਪਤੀ ਦੀ ਪਤਨੀ
ਅਤੇ ਭਰਾ ਦੀ ਭੈਣ।
ਇਹਨਾਂ ਪ੍ਰਛਾਵਿਆਂ ਤੋਂ ਬਚਣ ਦੀ ਕੋਸ਼ਿਸ਼ ਕਰਦੀ ਹੋਈ
'ਉਹ' ਤਾਂ ਆਪਣਾ ਪਹਿਲਾ ਵਜੂਦ ਵੀ ਗਵਾ ਬੈਠੀ ਹੈ।
ਬੜੇ ਦਾਅਵੇ ਕੀਤੇ ਜਾਂਦੇ ਹਨ,
'ਉਸਨੂੰ' ਇਹਨਾਂ ਦੀ ਲਪੇਟ 'ਚੋਂ ਕੱਢਣ ਦੇ,
ਪਰ................ 'ਉਹ' ਤਾਂ
ਦਿਨੋ ਦਿਨ ਹੋਰ ਘਿਰਦੀ ਜਾ ਰਹੀ ਹੈ ਇੰਨ੍ਹਾਂ ਵਿਚ।
'ਉਹ ਅਜ਼ਾਦੀ ਵਿਚ ਸਾਹ ਲੈਣਾ ਚਾਹੁੰਦੀ ਹੈ।
'ਤੇ 'ਉਸਦਾ' ਇਕੋ ਹੀ ਸਵਾਲ ਹੈ,
"—ਕਿਉਂ ਮੇਰੇ ਤੇ ਹੀ ਅਜ਼ਮਾਏ ਜਾਂਦੇ ਨੇ
ਦੁਨੀਆਂ ਦੇ ਝੂਠੇ ਸੁਧਾਰਵਾਦੀ ਕਾਨੂੰਨ ?
ਕਿਉਂ ਮੈਨੂੰ ਹੀ ਗੁਜ਼ਰਨਾ ਪੈਂਦਾ ਹੈ
ਅਗਨੀ-ਪ੍ਰੀਖਿਆਵਾਂ, ਸਤੀਆਂ ਅਤੇ ਤਲਾਕਾਂ ਦੇ ਸਫਰ 'ਚੋਂ ?
ਕਿਉਂ ਮੇਰੀ ਹੀ ਜਾਤੀ 'ਚੋਂ ਉਪਜਦੀਆਂ ਹਨ ਵੇਸ਼ਵਾਵਾਂ ?"
ਦਹੇਜ ਵਰਗੇ ਭੱਠ ਪੈਣੇ ਪਰਛਾਵਿਆਂ ਦੀ ਜਲੂਣ ਤੋਂ ਤਾਂ
ਅਜੇ 'ਉਸਦਾ' ਸਰੀਰ ਮੁਕਤ ਨਹੀਂ ਹੋਇਆ।
ਅਲਟਰਾ-ਸਾਊਂਡ-ਸਕੈਨ ਟੈਸਟ ਦਾ ਨਵਾਂ ਪ੍ਰਛਾਵਾਂ ਤਾਂ
ਸ਼ਾਇਦ.................
'ਉਸਨੂੰ' ਖਤਮ ਕਰਕੇ ਹੀ ਸਾਹ ਲਵੇਗਾ।
'ਉਹ' ਭਾਰਤ ਦੀਆਂ ਸੀਤਾਵਾਂ, ਦਰੋਪਤੀਆਂ
ਅਤੇ ਦਿਉਰਾਲਾ ਵਾਲੀਆਂ ਰੂਪ-ਕੰਵਰਾਂ ਵਿਚੋਂ ਹੀ ਤਾਂ ਹੈ।
ਆਖਿਰ, ਹੈ ਕੌਣ-ਉਹ ?
'ਉਹ ਤਾਂ ਅੱਜ ਦੀ ਔਰਤ ਹੈ
ਇੱਕ ਤਿੜਕੇ ਹੋਏ,
ਸੁ...ਪ...ਨਿ.. ਆਂ... ਵਾਲੀ ਔਰਤ

★-★-★-★

(ਬਾਕੀ ਸਫ਼ਾ 6 ਦੀ)

ਸਕਦਾ ਹੈ ਪ੍ਰੰਤੂ ਜੋਤਸ਼ ਸ਼ਾਸਤਰ ਨੁਕਸ ਰਹਿਤ ਹੈ। ਉਸਨੇ ਨਹਿਰੂ ਨੂੰ ਚੇਤਾਵਨੀ ਵੀ ਦਿਤੀ ਕਿ ਉਹ ਗ੍ਰਹਿਾਂ ਦੇ ਮਕਰ ਰਾਸ਼ੀ ਵਿਚ ਦਖਲ ਹੋਣ ਸਮੇਂ ਵਧੇਰੇ ਸਾਵਧਾਨ ਰਹੇ।

ਗ੍ਰਹਿ ਮਕਰ ਰਾਸ਼ੀ ਵਿਚ ਦਾਖਲ ਹੋਏ ਤੇ ਨਿਕਲ ਗਏ। ਨਾ ਪ੍ਰਧਾਨ ਮੰਤਰੀ ਨੂੰ ਕੁਝ ਹੋਇਆ ਤੇ ਨਾ ਹੀ ਦੇਸ਼ ਨੂੰ। ਕੀ ਇਸ ਸਭ ਕੁਝ ਤੋਂ ਬਾਅਦ ਭਾਰਤੀਆਂ ਨੇ ਆਪਣੇ ਆਪ ਨੂੰ ਉਲੂ ਬਣਿਆ ਮਹਿਸੂਸ ਕੀਤਾ ? ਜਾਂ ਕਿ ਅਜੇ ਵੀ ਉਹ ਵਿਸਵਾਸ਼ ਕਰਦੇ ਹਨ ਕਿ ਗ੍ਰਹਿਾਂ ਦੁਆਰਾ ਛੱਡੀਆਂ ਗਈਆਂ ਮਾਰੂ ਕਿਰਨਾਂ ਨੂੰ ਵੇਦਮੰਤਰਾਂ ਦੇ ਉਚਾਰਨ ਨੇ ਵਾਪਸ ਮੋੜ ਦਿਤਾ ? ਕਈ ਥਾਂਵਾਂ ਤੇ ਨੌਜਵਾਨਾਂ ਨੇ ਗੁੱਸੇ ਵਿਚ ਆ ਕੇ ਲਾਊਡ ਸਪੀਕਰ ਭੰਨ ਸੁੱਟੇ ਅਤੇ ਪੁਜਾਰੀਆ ਦੁਆਰਾ ਠਗੀ ਨਾਲ ਇਕੱਠਾ ਕੀਤਾ।ਗਆ ਧਨ ਖੋਹ ਲਿਆ। ਚਾਹ ਤੇ ਕਾਫ਼ੀ ਹਾਊਸਾਂ ਵਿਚ ਕਾਲਜਾਂ ਦੇ ਵਿਦਿਆਰਥੀਆਂ ਨੇ ਇਸ ਮਸਲੇ ਤੇ ਭਖਵੀਆਂ ਬਹਿਸਾਂ ਕੀਤੀਆਂ ਕਿ ਸਰਕਾਰ ਇਨਾਂ ਪਖੰਡੀਆਂ ਨਾਲ ਸਖਤੀ ਨਾਲ ਪੇਸ਼ ਕਿਉਂ ਨਹੀਂ ਆਈ ਜਿਨਾਂ ਨੇ ਦੁਨੀਆਂ ਦੇ ਸਾਹਮਣੇ ਭਾਰਤੀ ਲੋਕਾਂ ਦੀ ਅਕਲ ਦਾ ਜਲੂਸ ਕੱਢ ਦਿਤਾ। ਇਸਦੇ ਉਲਟ ਅਖਬਾਰਾਂ ਵਿਚ ਕੁਝ ਇਸ ਕਿਸਮ ਦੇ ਪੱਤਰ ਵੀ ਛਪੇ ਜਿਨਾਂ ਵਿਚ ਕਿਹਾ ਗਿਆ ਸੀ ਕਿ ਸੰਸਕ੍ਰਿਤ ਦੇ ਸ਼ਬਦ 'ਓਮ' ਵਿਚ ਮੁਕਤੀ ਦੇ ਬੀਜ ਮੌਜੂਦ ਹਨ ਅਤੇ ਇਸ ਸ਼ਬਦ ਦਾ ਨਿਸ਼ਚਿਤ ਢੰਗ ਨਾਲ ਉਚਾਰਨ ਕਰਨ ਨਾਲ ਅਜਿਹੀਆਂ ਤਰੰਗਾਂ ਪੈਦਾ ਹੁੰਦੀਆਂ ਹਨ ਜਿਨਾ ਵਿਚ ਬੁਰੇ ਅਸਰ ਨੂੰ ਪਛਾੜ ਦੇਣ ਦੀ ਸ਼ਕਤੀ ਹੁੰਦੀ ਹੈ। ਹਿੰਦੂਆਂ ਦੁਆਰਾ ਇਸ ਸ਼ਬਦ ਦਾ ਲੱਖਾਂ ਵਾਰ ਉਚਾਰਨ ਕੀਤੇ ਜਾਣ ਕਰਕੇ ਭਾਰਤ ਅਤੇ ਬਾਕੀ ਦੁਨੀਆਂ ਗ੍ਰਹਿਾਂ ਦੇ ਬੁਰੇ ਅਸਰ ਤੋਂ ਬਚ ਗਈ। ਬਹਿਸ ਜਾਰੀ ਹੈ। ●

**ਪੰਜਾਬੀ ਅਨੁਵਾਦ : ਪ੍ਰਸ਼ੋਤਮ**

---





# ਮਨੁੱਖ ਅਤੇ ਸੁਪਨੇ

**-ਬਲਰਾਜ**

ਸੁਪਨੇ ਕੀ ਹਨ ? f ਉਂ ਆਉਂਦੇ ਹਨ ? ਚੰਗੇ ਮਾੜੇ ਸੁਪਨੇ ਕੀ ਹਨ ? ਮਨੁੱਖੀ ਸਿਹਤ ਨਾਲ ਇਹਨਾਂ ਦਾ ਕੀ ਸਬੰਧ ਹੈ ? ਕੀ ਇਹ ਸੁਭ ਅਸ਼ੁਭ ਵੀ ਹੁੰਦੇ ਹਨ ? ਸਮੁੱਚੇ ਤੌਰ ਤੇ ਮਨੁੱਖ ਉਪਰ ਇਹਨਾਂ ਦਾ ਕੀ ਪ੍ਰਭਾਵ ਪੈਂਦਾ ਹੈ ? ਇਹ ਕੁਝ ਅਜਿਹੇ ਸੁਆਲ ਹਨ, ਜੋ ਕਦੇ ਨਾ ਕਦੇ ਹਰ ਮਨੁੱਖ ਦੇ ਦਿਮਾਗ ਵਿਚ ਜਰੂਰ ਉੱਠ ਸਕਦੇ ਹਨ, ਕਿਉਂਕਿ ਦੁਨੀਆਂ ਵਿਚ ਕੋਈ ਵੀ ਆਦਮੀ ਅਜਿਹਾ ਨਹੀਂ ਹੈ ਜੋ ਸੁਪਨੇ ਨਾ ਵੇਖਦਾ ਹੋਵੇ।

ਸੁਪਨਿਆਂ ਬਾਰੇ ਜਾਨਣ ਤੋਂ ਪਹਿਲਾਂ ਇਹ ਜਾਨਣਾ ਜ਼ਰੂਰੀ ਹੈ ਕਿ ਚੇਤਨਾ/ਮਨ ਕੀ ਹੈ ? (What is consciousness)—**ਚੇਤਨਾ/ਮਨ ਮਨੁੱਖੀ ਦਿਮਾਗ ਦੀ ਉਹ ਸਰਗਰਮੀ ਹੈ ਜੋ ਸੋਚਣ, ਸਮਝਣ ਅਤੇ ਵਿਸ਼ਲੇਸ਼ਣ ਕਰਨ ਦਾ ਕੰਮ ਕਰਦੀ ਹੈ** ਅਤੇ ਅੱਗੋਂ ਇਸ ਦੇ ਤਿੰਨ ਹਿੱਸੇ ਹਨ ਪ੍ਰਸਿੱਧ ਮਨੋਵਿਗਿਆਨੀ ਅਤੇ ਸੁਪਨ-ਵਿਆਖਿਆਕਾਰ ਸਿਗਮੰਡ ਫਰਾਇਡ ਅਨੁਸਾਰ ਇਹ ਹਿੱਸੇ ਹੇਠ ਲਿਖੇ ਹਨ।

1) ਸੁਚੇਤ ਮਨ ਜਾਂ ਚੇਤਨ ਮਨ (conscious mind)
2) ਅਰਧ ਚੇਤਨ ਮਨ (sub-conscious mind)
3) ਅਚੇਤ ਮਨ (unconscious mind)

ਸੁਚੇਤ ਮਨ ਉਹ ਭਾਗ ਹੈ ਜਿਸ ਨਾਲ ਮਨੁੱਖ ਬਾਹਰੀ ਜਗਤ ਨਾਲ ਜੁੜਿਆ ਹੈ, ਜ਼ਜਬਾਤ, ਘਿਰਣਾ, ਡਰ ਆਦਿ ਇਸ ਨਾਲ ਸਬੰਧਿਤ ਹੁੰਦੇ ਹਨ, ਮਨੁੱਖ ਦੇ ਜਾਗਦੇ ਸਮੇਂ ਇਹ ਕੰਮ ਕਰਦਾ ਹੈ ਸੌਣ ਨਾਲ ਸੌਂ ਜਾਂਦਾ ਹੈ।

ਅਰਧ ਚੇਤਨ ਮਨ ਉਹ ਭਾਗ ਹੈ ਜਿਸ ਵਿਚ ਗੱਲਾਂ ਜਾਂ ਘਟਨਾਵਾਂ ਹਰ ਵਕਤ ਪਈਆਂ ਰਹਿੰਦੀਆਂ ਹਨ, ਪਰ ਕਿਸੇ ਖਾਸ ਘਟਨਾ ਨਾਲ ਜੁੜਕੇ ਹੀ ਯਾਦ ਆਉਂਦੀਆਂ ਹਨ, ਇਸ ਦੇ ਉਲਟ ਪੂਰੀ ਤਰ੍ਹਾਂ ਯਾਦ ਘਟਨਾਵਾਂ ਚੇਤਨ ਮਨ ਵਿਚ ਹੁੰਦੀਆਂ ਹਨ ਅਤੇ ਜੋ ਭੁਲ ਜਾਂਦੀਆਂ ਹਨ ਉਹ ਅਚੇਤ ਮਨ ਵਿਚ ਚਲੀਆਂ ਜਾਂਦੀਆਂ ਹਨ।

ਅਚੇਤ ਮਨ ਨਾਲ ਮਨੁੱਖ ਦੀਆਂ ਆਦਤਾਂ, ਅਣਇੱਛਕ ਯਾਦਾਂ ਅਤੇ ਉਹ ਮਨੁੱਖੀ ਅਨੁਭਵ/ਵਿਹਾਰ (ਜਿਨ੍ਹਾਂ ਬਾਰੇ ਆਦਮੀ ਖੁਦ ਅਣਜਾਣ ਹੁੰਦਾ ਹੈ) ਆਦਿ ਸਬੰਧਿਤ ਹਨ, ਸੁਪਨੇ ਇਸੇ ਭਾਗ ਦਾ ਸਭ ਤੋਂ ਵੱਡਾ ਅੰਗ ਹਨ ਜਾਂ ਮਨੋ-ਵਿਗਿਆਨਕ ਭਾਸ਼ਾ ਵਿਚ--**ਸੁਪਨੇ ਅਚੇਤ ਮਨ ਦਾ ਸਭ ਤੋਂ ਵੱਡਾ ਪ੍ਰਗਟਾਵਾ ਹਨ।**

ਸਾਇੰਸਦਾਨਾਂ ਅਨੁਸਾਰ ਸੁਪਨੇ ਰੋਜ (ਰਾਤ) ਦੀ ਨੀਂਦ ਦਾ 20% (ਲੱਗਭੱਗ) ਹੁੰਦੇ ਹਨ ਯਾਨਿ ਕਿ ਇਕ ਰਾਤ ਵਿਚ ਡੇਢ ਘੰਟਾ ਅਤੇ ਪੂਰੀ ਉਮਰ ਵਿਚ ਲਗਭਗ ਚਾਰ ਸਾਲ ਆਦਮੀ ਸੁਪਨਿਆਂ ਵਿਚ ਵਿਚਰਦਾ ਰਹਿੰਦਾ ਹੈ। ਸੁਪਨੇ ਜ਼ਿਆਦਾਤਰ "ਕੱਚੀ ਨੀਂਦ" ਦੌਰਾਨ ਵਿਖਾਈ ਦਿੰਦੇ ਹਨ ਜਿਸ ਨੂੰ ਮਨੋਵਿਗਿਆਨਕ ਭਾਸ਼ਾ ਵਿਚ ਵਿਰੋਧਾਭਾਸ਼ੀ-ਨੀਂਦ (Para doxical sleep) ਕਹਿੰਦੇ ਹਨ, ਇਹ ਜਾਗਣ ਅਤੇ ਸਧਾਰਣ ਨੀਂਦ ਦੀ ਅਵਸਥਾ ਤੋਂ ਬਿਲਕੁਲ ਵੱਖਰੀ ਹੁੰਦੀ ਹੈ, ਇਸ ਦੌਰਾਨ ਸਰੀਰ ਦੇ ਪੱਠੇ ਬਿਲਕੁਲ ਅਰਾਮ ਦੀ ਅਵਸਥਾ ਵਿਚ ਆ ਜਾਂਦੇ ਹਨ ਅਤੇ ਇਕ ਗੱਲ ਹੋਰ ਜੋ ਇਸ ਨੀਂਦ ਦੌਰਾਨ ਵਾਪਰਦੀ ਹੈ ਉਹ ਇਹ ਕਿ ਅੱਖਾਂ ਦੀਆਂ ਪੁਤਲੀਆਂ ਛੇਤੀ ਨਾਲ ਇਧਰ ਉਧਰ ਘੁੰਮਣ ਲਗਦੀਆਂ ਹਨ ਜਿਸ ਕਰਕੇ ਮਨੋਵਿਗਿਆਨੀ ਇਸ ਨੂੰ ਆਰ. ਈ. ਐਮ. (Rapid Eye Movement Sleep) ਨੀਂਦ ਵੀ ਕਹਿੰਦੇ ਹਨ।

ਜੇਕਰ ਕਿਸੇ ਮਨੁੱਖ ਨੂੰ ਕੱਚੀ ਨੀਂਦ ਦੌਰਾਨ ਜਗਾਇਆ ਜਾਵੇ ਤਾਂ 80% ਤੋਂ 90% ਆਦਮੀ ਸੁਪਨੇ ਆਉਣ ਦੀ ਸ਼ਿਕਾਇਤ ਕਰਦੇ ਹਨ। ਬਾਕੀ ਨੀਂਦ ਦੌਰਾਨ ਸਿਰਫ਼ 10% ਤੋਂ 15% ਆਦਮੀਆਂ ਨੇ ਸੁਪਨੇ ਵੇਖਣ ਦੀ ਤਸਦੀਕ ਕੀਤੀ, ਸੁਪਨੇ ਸਿਰਫ਼ ਇਕ ਝਲਕਾਰੇ ਵਿਚ ਹੀ ਖਤਮ ਨਹੀਂ ਹੁੰਦੇ ਇਹ 20 ਮਿੰਟ ਤੋਂ 30 ਮਿੰਟ ਤੱਕ ਸਗੋਂ ਕੁਝ ਸੁਪਨੇ ਤਾਂ ਲਗਾਤਾਰ ਕਈ-ਕਈ ਰਾਤਾਂ ਚੱਲਦੇ ਹਨ।

ਸੁਪਨੇ ਕਿਉਂ ਆਉਂਦੇ ਹਨ ? ਇਸ ਬਾਰੇ ਦੋ ਉਘੇ ਮਨੋਵਿਗਿਆਨੀਆਂ-ਫਰਾਇਡ ਅਤੇ ਜੁੰਗ ਦਾ ਵਿਚਾਰ ਹੈ ਕਿ "ਸੁਪਨੇ ਮਨੁੱਖ ਦੇ ਅਚੇਤ ਮਨ ਵਿਚ ਦੱਬੀਆਂ ਹੋਈਆਂ

ਖਾਹਿਸ਼ਾਂ ਦੀ ਪੂਰਤੀ ਦਾ ਯਤਨ ਮਾਤਰ ਹਨ।" ਨੀਂਦ ਸਮੇਂ ਜਦੋਂ ਸੁਚੇਤ ਮਨ ਸੌਂ ਜਾਂਦਾ ਹੈ ਤਾਂ ਅਚੇਤ ਮਨ ਸੁਪਨੇ ਰਾਹੀਂ ਆਪਣੀਆਂ ਉਹਨਾਂ ਖਾਹਿਸ਼ਾਂ ਦੀ ਪੂਰਤੀ ਦਾ ਯਤਨ ਕਰਦਾ ਹੈ,ਜੋ ਸੁਚੇਤ ਮਨ ਵਿਚ ਪੈਦਾ ਹੋਏ ਡਰ, (ਸਮਾਜਿਕ ਪ੍ਰਵਾਨਗੀ ਦੀ ਮੁਥਾਜਗੀ ਕਾਰਣ) ਸ਼ਰਮ ਜਾਂ ਹੋਰ ਕਠਿਨਾਈਆਂ ਕਰਕੇ ਪੂਰੀਆਂ ਨਹੀਂ ਹੋ ਸਕਦੀਆਂ। ਫਰਾਇਡ ਨੇ ਸੁਪਨਿਆਂ ਬਾਰੇ ਦਿੱਤੇ ਆਪਣੇ ਸਿਧਾਂਤ ਨੂੰ ਸੈਕਸ ਨਾਲ਼ ਇਤਨਾ ਜ਼ਿਆਦਾ ਜੋੜ ਦਿੱਤਾ ਕਿ ਬਾਅਦ ਵਿਚ ਉਸਦੇ ਸਿਧਾਂਤ ਦਾ ਇਹ (ਸੈਕਸ ਵਾਲ਼ਾ) ਪੱਖ ਬਹੁਤ ਹੱਦ ਤੱਕ ਨਕਾਰਿਆ ਗਿਆ, ਪਰ ਫੇਰ ਵੀ ਉਸਦਾ ਸਿਧਾਂਤ ਸੁਪਨ ਵਿਗਿਆਨ ਦਾ ਇਕ ਬਹੁਤ ਵੱਡਾ ਹਿੱਸਾ ਹੈ, ਅਚੇਤ ਮਨ ਦੀ ਖਾਹਿਸ਼ ਪੂਰੀ ਕਰਨ ਲਈ ਆਏ ਸੁਪਨੇ ਦੀ ਇਕ ਉਦਾਹਰਣ ਹੇਠ ਲਿਖੀ ਹੈ। ਇਕ ਵਿਅਕਤੀ ਸਿਗਰਟਾਂ ਬਹੁਤ ਜਿਆਦਾ ਪੀਂਦਾ ਸੀ, ਉਹ ਆਪਣੇ ਸਮੁੰਦਰੀ ਸਫਰ ਵਿਚ ਆਏ ਤੂਫਾਨ ਦੌਰਾਨ ਕਿਸੇ ਅਜਿਹੇ ਟਾਪੂ ਤੇ ਫ਼ਸ ਗਿਆ ਜਿੱਥੇ ਤੰਬਾਕੂ ਨਹੀਂ ਸੀ ਮਿਲਦਾ, ਉਹ ਹਰ ਰੋਜ ਰਾਤ ਨੂੰ ਇਹ ਸੁਪਨਾ ਵੇਖਦਾ ਜਿਵੇਂ ਉਹ ਤੰਬਾਕੂ ਦੇ ਢੇਰ ਉਪਰ ਬੈਠਾ ਹੋਵੇ।

ਸੁਪਨਿਆਂ ਬਾਰੇ ਯਾਦ ਰੱਖਣ ਯੋਗ ਪਹਿਲੀ ਗੱਲ ਤਾਂ ਇਹ ਹੈ ਕਿ ਸੁਪਨੇ ਦੌਰਾਨ ਸ਼ਰਮ, ਭੈ ਆਦਿ ਭਾਵ ਕਾਫੀ ਹੱਦ ਤੱਕ ਲੁਪਤ ਹੋ ਜਾਂਦੇ ਹਨ, ਜਿਵੇਂ ਕਿ ਆਮ ਜ਼ਿੰਦਗੀ ਵਿਚ ਅਸੀਂ ਸ਼ਰਮ ਜਾਂ ਭੈ ਕਾਰਣ ਕਿਸੇ ਵਿਅਕਤੀ ਨਾਲ ਤਕਰਾਰ ਜਾਂ ਗੱਲਬਾਤ ਨਹੀ ਕਰ ਸਕਦੇ ਪਰ ਸੁਪਨੇ ਵਿਚ ਇਹ ਸੰਭਵ ਹੈ ਦੂਜੀ ਗਲ ਇਹ ਕਿ ਸੁਪਨੇ ਦੌਰਾਨ ਸਵੈ ਚੇਤਨਤਾ (**Self awareness**) ਨਹੀਂ ਹੁੰਦੀ ਭਾਵ ਸੁਪਨੇ ਵਿਚ ਅਸੀਂ ਜੋ ਵੇਖਦੇ ਹਾਂ ਭਾਵੇਂ ਉਹ ਤਰਕਸ਼ੀਲ ਹੋਵੇ ਜਾਂ ਅਤਰਕਸ਼ੀਲ, ਅਸੀਂ ਉਸ ਸਬੰਧ ਵਿਚ ਨਿਰਣਾ ਕਰਣ ਯੋਗ ਨਹੀਂ ਹੁੰਦੇ, ਉਦਾਹਰਣ ਵਜੋਂ ਜੇਕਰ ਮਨੁੱਖ ਸੁਪਨੇ ਦੌਰਾਨ ਉਡ ਰਿਹਾ ਹੈ, ਉਹ ਜਿਉਂ ਹੀ ਇਹ ਸੋਚੇਗਾ ਕਿ ਮੈਂ ਕਿਉਂ ਜਾਂ ਕਿਵੇਂ ਉਡ ਰਿਹਾ ਹਾਂ ਸੁਪਨਾ ਟੁੱਟ ਜਾਵੇਗਾ, ਇਸੇ ਤਰਾਂ ਡਰ (ਭੈ) ਆਦਿ ਭਾਵ ਉਪਜੱਣ ਨਾਲ ਵੀ ਆਦਮੀ ਜ ਗ ਪੈਂਦਾ ਹੈ।

ਸੁਪਨਿਆਂ ਉਪਰ ਆਦਿ ਕਾਲ ਤੋਂ ਵਿਚਾਰ ਹੁੰਦੀ ਆ ਰਹੀ ਹੈ ਪੱਛਮੀ ਸਾਇੰਸ ਵਿਚ ਇਹਨਾਂ ਦਾ ਮੁਤਾਲਿਆ ਉਨੀਵੀਂ ਸਦੀ ਦੇ ਸੱਠਵਿਆਂ ਵਿਚ ਸ਼ੁਰੂ ਹੋਇਆ ਫੇਰ ਜਦੋਂ ਸੰਨ 1900 ਵਿਚ ਸੁਪਨਿਆਂ ਬਾਰੇ ਫਰਾਇਡ ਦੀ ਕਿਤਾਬ "ਸੁਪਨਿਆਂ ਦੀ ਵਿਆਖਿਆ" ਛਪੀ ਤਾਂ ਇਹਨਾਂ ਦਾ ਵਿਸ਼ਲੇਸ਼ਣ ਹੋਰ ਵੀ ਡੂੰਘਾ ਹੋ ਗਿਆ, ਹੁਣ ਸੁੱਤੇ ਪਏ ਇਨਸਾਨ ਦੀਆਂ ਪੁਤਲੀਆਂ ਦੀ ਹਰਕਤ ਦਿਲ ਦੀ ਧੜਕਣ ਆਦਿ ਤੋਂ ਇਹ ਵਿਸਲੇਸ਼ਣ ਹੋਰ ਵੀ ਡੂੰਘਾ ਹੋ ਰਿਹਾ ਹੈ।

"ਵਾਸਿਲੀ ਕਾਸਾਤਕਿਨ" ਸੋਵੀਅਤ ਯੂਨੀਅਨ ਦੇ ਮੰਨੇ ਪਰਮੰਨੇ ਮਨੋਵਿਗਿਆਨੀ ਅਤੇ ਸੁਪਨ ਵਿਆਖਿਆਕਾਰ ਜੋ ਇਹ ਖੋਜ ਕਰ ਰਹੇ ਹਨ ਕਿ ਆਦਮੀ ਸੁਪਨੇ ਵੇਖਦਾ ਕਿਉਂ ਹੈ ?, ਸੁਣਦਾ ਕਿਉਂ ਨਹੀਂ ? ਇਹਨਾਂ ਦੇ ਅੰਕੜਿਆਂ ਅਨੁਸਾਰ ਧੁਨੀ ਸਬੰਧੀ 4% ਸੁਆਦ ਸਬੰਧੀ ਸੁਪਨੇ $2\frac{1}{2}$% ਅਤੇ ਗੰਧ ਸਬੰਧੀ ਸੁਪਨੇ $\frac{1}{2}$% ਹੀ ਆਉਂਦੇ ਹਨ ਬਾਕੀ ਸਾਰੇ ਦਿਸੱਣ ਵਾਲੇ ਸੁਪਨੇ (**Visual Dreams**) ਹਨ, ਉਹ ਅੱਗੇ ਦਸਦੇ ਹਨ ਕਿ ਨੀਂਦ ਵੇਲੇ ਦਿਮਾਗ ਦੇ ਵੇਖਣ ਨਾਲ ਸਬੰਧਿਤ ਖੇਤਰ ਆਪਣੀ ਸੰਵੇਦਨਸ਼ੀਲਤਾ ਜਿਆਦਾ ਖੋ ਦਿੰਦੇ ਹਨ, ਪਰੰਤੂ ਵੇਖਣ ਵਾਲੇ ਕੇਂਦਰ ਦੀ ਨੀਂਦ ਸਭ ਤੋਂ ਹਲਕੀ ਹੁੰਦੀ ਹੈ। ਨੀਂਦ ਜਾਂ ਉਂਘ ਦੌਰਾਨ ਬਾਕੀ ਦਿਮਾਗ ਦੁਆਰਾ ਭੇਜੇ ਗਏ ਸੰਕੇਤਾਂ ਤੋਂ ਇਹੀ ਕੇਂਦਰ ਜਾਣੂ ਕਰਵਾਉਂਦਾ ਹੈ, ਉਦਾਹਰਣ ਵਜੋਂ ਜੇਕਰ ਸੌਂਣ ਵਾਲਾ ਤੰਬਾਕੂ ਦੇ ਧੂੰਏ ਵਾਲੀ ਹਵਾ ਵਿਚ ਸਾਹ ਲੈ ਰਿਹਾ ਹੈ ਤਾਂ ਸਿਗਰਟ ਪੀਣ ਦੇ ਦ੍ਰਿਸ਼ ਦਾ ਸੁਪਨਾ ਵੇਖਦਾ ਹੈ, ਜੇਕਰ ਕੋਈ ਕੁੱਤਾ ਭੌਂਕਦਾ ਹੈ ਤਾਂ ਸੁਨਣ ਵਾਲੇ ਨੂੰ ਕੁੱਤਾ ਦਿਸਦਾ ਹੈ, ਜਦੋਂ ਗੰਧ ਜਾਂ ਧੁਨੀ ਦੀ ਤੀਬਰਤਾ ਆਪਣੀ ਨਿਸ਼ਚਿਤ ਸੀਮਾਂ ਪਾਰ ਕਰ ਲੈਂਦੀ ਹੈ ਤਾਂ ਸੌਂਣ ਵਾਲਾ ਜਾਗ ਪੈਂਦਾ ਹੈ। ਉਪਰੋਕਤ ਸਾਰੀਆਂ ਗੱਲਾਂ ਨੂੰ ਪ੍ਰਯੋਗ ਦੁਆਰਾ ਵੀ ਸਿੱਧ ਕੀਤਾ ਜਾ ਚੁੱਕਾ ਹੈ ਇਹ ਤਾਂ ਹੋਇਆ ਬਾਹਰੀ ਹਾਲਤਾਂ ਦਾ ਸੁਪਨੇ ਉਪਰ ਪ੍ਰਭਾਵ। ਕਿਸੇ ਦੇ ਦਿੱਤੇ ਸੁਝਾਅ ਦਾ ਅਸਰ ਤਾਂ ਏਥੋਂ ਤਕ ਪੈਂਦਾ ਹੈ ਜਿਸ ਦੀ ਇਕ ਬਹੁਤ ਵਧੀਆ ਮਿਸਾਲ "ਡਾ: ਪੈਤਰੀਸੀਆ ਗਾਰੀਫੀਲਡ" ਨੇ ਆਪਣੀ ਕਿਤਾਬ "ਕਰੀਏਟਿਵ ਡਰੀਮਿੰਗ" ਵਿਚ ਦਿਤੀ ਹੈ ਜੋ ਉਸ ਨੇ ਇਕ ਇਤਾਲਵੀ ਲੇਖਕ ਦੀ ਸਵੈਜੀਵਨੀ ਵਿੱਚੋਂ ਲਈ ਹੈ ਕਿ ਇਕ ਵਾਰ ਲੇਖਕ ਦੀ ਪਤਨੀ ਸੁਪਨੇ ਵਿਚ ਪਹਾੜੀ ਤੋਂ



ਤਿਲਕ ਕੇ ਡੂੰਘੀ ਖੱਡ ਵਿਚ ਡਿੱਗ ਪਈ ਅੱਗੋਂ ਹਰ ਰਾਤ ਸੁਪਨੇ ਵਿਚ ਉਹ ਜ਼ਖਮੀ ਅਤੇ ਖੱਡ ਵਿਚ ਪਈ ਹੁੰਦੀ ਉਸ ਨੂੰ ਜਾਪਦਾ ਕਿ ਉਸਦਾ ਅੰਤ ਆ ਗਿਆ ਹੈ, ਉਹਦੇ ਡਾਕਟਰ ਖਾਵੰਦ ਨੇ ਉਸਨੂੰ (ਚੇਤਨ ਰੂਪ ਵਿਚ) ਜਾਗਦੇ ਸਮੇਂ ਖੱਡ 'ਚੋਂ ਨਿਕਲਣ ਦੇ ਕਈ ਤਰੀਕੇ ਦੱਸੇ ਪਰ ਉਸਦੀ(ਪਤਨੀ)ਦੀ ਦਲੀਲ ਇਹ ਸੀ ਕਿ ਉਸਦੇ ਹੱਥ ਜਖਮੀ ਹਨ ਅਤੇ ਕਿਸੇ ਪੱਥਰ ਆਦਿ ਨੂੰ ਹੱਥ ਪਾਕੇ ਖੱਡ ਵਿਚੋਂ ਬਾਹਰ ਨਹੀ ਨਿੱਕਲ ਸਕਦੀ ਫੇਰ ਉਸਦੇ ਪਤੀ ਨੇ ਉਸ ਨੂੰ ਸੁਝਾਓ ਦਿੱਤਾ ਕਿ ਉਹ ਇਕ ਮਨ ਹੋ ਕੇ ਆਪਣੇ ਖਾਵੰਦ ਨੂੰ ਅਵਾਜ਼ ਦਿਆ ਕਰੇ......। ਇਕ ਦਿਨ ਸਚਮੁੱਚ ਇਹ ਹੋ ਗਿਆ ਉਸਦੇ ਪਤੀ ਨੇ (ਸੁਪਨੇ ਵਿਚ) ਉਸ ਨੂੰ ਖੱਡ ਤੋਂ ਬਾਹਰ ਕੱਢ ਲਿਆ ਇਸ ਤਰਾਂ ਉਸ ਨੂੰ ਯਕੀਨ ਹੋ ਗਿਆ ਕਿ ਅੱਗੇ ਤੋਂ ਉਸਦਾ ਪਤੀ ਸੁਪਨੇ ਵਿਚ ਉਸਦੀ ਮਦੱਦ ਲਈ ਆ ਬਹੁੜੇਗਾ, ਤੇ ਇਸ ਤਰਾਂ ਉਹ ਹਮੇਸ਼ਾਂ ਲਈ ਭੈ-ਮੁਕਤ ਹੋ ਗਈ।

ਸੁਪਨਿਆਂ ਦਾ ਵਿਸ਼ਲੇਸ਼ਣ ਕਰਨਾ ਇਕ ਕਠਨ ਕੰਮ ਹੈ ਕਿਉਂਕਿ ਸੁਪਨੇ ਵਿਚ ਚੀਜਾਂ ਘਟਨਾਵਾਂ ਪ੍ਰਤੀਕਆਤਮਕ ਦਿਸਦੀਆਂ ਹਨ ਇਸ ਦਾ ਕਾਰਣ ਇਹ ਹੈ ਕਿ ਚੇਤਨ ਮਨ ਮਨੁੱਖੀ ਦਿਮਾਗ ਵਿਚ ਸੈਂਸਰ ਦਾ ਕੰਮ ਕਰਦਾ ਹੈ, ਮਨੁੱਖ ਦੀਆਂ ਉਹ ਖਾਹਿਸ਼ਾਂ ਜੋ ਬਾਹਰੀ ਸਮਾਜ ਵਿਚ ਪ੍ਰਵਾਨਿਤ ਨਹੀ ਹੁੰਦੀਆਂ ਇਹੋ ਸੈਂਸਰ ਉਹਨਾਂ ਨੂੰ ਦਬਾਉਂਦਾ ਹੈ, ਅਚੇਤ ਮਨ ਸੁਪਨੇ ਰਾਹੀਂ ਇਹਨਾਂ ਖਾਹਿਸ਼ਾਂ ਦੀ ਪੂਰਤੀ ਦਾ ਯਤਨ ਕਰਦਿਆਂ ਸੈਂਸਰ ਤੋਂ ਬਚਨ ਲਈ ਘਟਨਾਵਾਂ/ਚੀਜ਼ਾਂ ਨੂੰ ਪ੍ਰਤੀਕ ਬਣਾ ਕੇ ਜਾਂ ਪ੍ਰਤੀਕ ਦੇ ਤੌਰ ਤੇ ਪੇਸ਼ ਕਰਦਾ ਹੈ। ਇਹਨਾਂ ਪ੍ਰਤੀਕਾਂ ਨੂੰ ਲੈ ਕੇ ਮਨੋਵਿਗਿਆਨੀਆਂ ਵਿਚ ਬਹੁਤ ਵਾਦ-ਵਿਵਾਦ ਰਿਹਾ ਹੈ, ਕਿਸੇ ਪ੍ਰਤੀਕ ਨੂੰ ਉਨਾਂ ਚਿਰ ਤੱਕ ਨਹੀਂ ਮੰਨਣਾ ਚਾਹੀਦਾ ਜਿੰਨਾਂ ਚਿਰ ਤੱਕ ਸਬੰਧਿਤ ਵਿਅਕਤੀ ਉਸ ਨੂੰ ਪ੍ਰਵਾਨ ਨਾ ਕਰ ਲਵੇ ਇਸੇ ਸਬੰਧ ਵਿਚ ਇਕ ਵਿਅਕਤੀ ਨੇ ਆਪਣਾ ਜੋ ਸੁਪਨਾ ਮੈਨੂੰ ਸੁਣਾਇਆ ਉਹ ਇਸ ਤਰਾਂ ਸੀ, ਕਿ ਉਹ ਹਰ ਰੋਜ ਰਾਤ ਨੂੰ ਸੁਪਨੇ ਵਿਚ ਅਣਜਾਣ ਡਰਾਉਣੀਆਂ, ਚਿੱਕੜ ਅਤੇ ਦਲਦਲ ਵਾਲੀਆਂ ਥਾਵਾਂ ਉਪਰ ਸਿਰ ਤੇ ਲੱਕੜਾਂ ਚੱਕੀ ਘੁੰਮਦਾ ਰਹਿੰਦਾ ਪਰ ਉਸ ਨੂੰ ਇਹ ਖਲਜਗਣ ਵਿੱਚੋਂ ਨਿਕਲਣ ਦਾ ਕੋਈ ਰਸਤਾ ਨਜਰ ਨਾ ਆਉਂਦਾ, ਇਹ ਸੁਪਨਾ ਉਸ ਵਿਅਕਤੀ ਨੂੰ ਕਾਫੀ ਚਿਰ ਸਤਾਉਂਦਾ ਰਿਹਾ, ਇਕ ਮਨੋਵਿਗਆਨੀ ਨੇ ਇਸ ਦਾ ਵਿਸ਼ਲੇਸ਼ਣ ਇਸ ਤਰਾਂ ਕੀਤਾ- ਇਸ ਸੁਪਨੇ ਨਾਲ ਸਬੰਧਤ ਵਿਅਕਤੀ ਨੇ ਕੋਈ ਅਜਿਹਾ ਗੁਨਾਹ ਕੀਤਾ ਹੈ ਜੋ ਸਮਾਜ ਦੀਆਂ ਨਜਰਾਂ ਦੇ ਨਾਲ ਨਾਲ ਉਸਦੀ ਆਪਣੀ ਸਮਝ ਅਨੁਸਾਰ ਵੀ ਇਕ ਐਸਾ ਨੈਤਿਕ ਗੁਨਾਹ ਹੈ ਜੋ ਉਸ ਨੂੰ ਨਹੀਂ ਕਰਨਾ ਚਾਹੀਦਾ ਸੀ, ਇਸੇ ਗੱਲ ਨੂੰ ਮਹਿਸੂਸ ਕਰਨ ਨਾਲ ਉਪਰੋਕਤ ਸੁਪਨਾ (ਉਸ ਵਿਅਕਤੀ ਨੂੰ) ਬਾਰ ਬਾਰ ਆਉਂਦਾ।

ਸੁਪਨੇ ਅਤੇ ਆਉਣ ਵਾਲੀਆਂ ਘਟਨਾਵਾਂ ਦਾ ਆਪਸ ਵਿਚ ਕੀ ਸਬੰਧ ਹੈ ? ਇਸ ਸੁਆਲ ਦਾ ਜੁਆਬ ਦੇਣ ਤੋਂ ਪਹਿਲਾਂ ਇਹ ਦੱਸ ਦੇਈਏ ਕਿ ਮਾਨਵੀ ਮਨੋਬਲ ਦੀ ਕੋਈ ਸੀਮਾ ਨਹੀਂ ਹੁੰਦੀ ਯਾਨੀ ਕਿ ਮਨੁੱਖੀ ਸਿਰਜਣਾਤਮਕ ਸਮਰੱਥਾ ਅਮੁਕ ਅਤੇ ਅਸੀਮ ਹੈ ਜੋ ਗੁੰਝਲਾਂ ਚੇਤਨ ਰੂਪ ਵਿਚ ਮਨੁੱਖ ਤੋਂ ਹੱਲ ਨਹੀਂ ਹੁੰਦੀਆਂ ਸੁਪਨੇ ਵਿਚ ਉਹ ਕਈ ਵਾਰ ਹੱਲ ਹੋ ਜਾਂਦੀਆਂ ਹਨ ਇਸ ਦੀ ਇਕ ਬਹੁਤ ਵਧੀਆ ਉਦਾਹਰਣ ਇਕ ਪ੍ਰਸਿੱਧ ਲੇਖਕ-"**ਵਿਕਟਰ ਪੈਕੀਲਿਸ**" (**Victor Pekeles**) ਨੇ ਆਪਣੀ ਕਿਤਾਬ "**ਆਪਣੀ ਸਮਰੱਥਾ ਪਛਾਣੋ**" (Realize your Potential) ਵਿਚ ਦਿੱਤੀ ਹੈ।

ਇਕ ਵਾਰ ਰਸਾਇਣਕ ਵਿਗਿਆਨੀ "**ਮੈਂਡਲੀਵ**" ਬਹੁਤ ਸਮੇਂ ਲਗਾਤਾਰ ਆਪਣੇ ਡੈਸਕ ਤੇ ਖੜ੍ਹਾ ਵੱਖ-ਵੱਖ ਤੱਤਾਂ ਦੇ ਗਰੁੱਪਾਂ ਦਾ ਇਕ ਤਰਤੀਬ ਆਤਮਕ ਖਾਕਾ ਬਣਾ ਰਿਹਾ ਸੀ, ਪਰ ਅਸਫਲ ਰਿਹਾ ਅੰਤ ਥੱਕ ਕੇ ਜਦੋਂ ਉਹ ਸੌਂ ਗਿਆ ਤਾਂ ਉਸਨੇ ਆਪਣੇ ਸੁਪਨੇ ਵਿਚ ਵੇਖਿਆ ਕਿ ਉਸਦੇ ਸਾਹਮਣੇ ਤੱਤਾਂ ਨੂੰ ਠੀਕ ਤਰਤੀਬ ਦਿੱਤਾ ਖਾਕਾ ਬਣਿਆ ਪਿਆ ਹੈ, ਉਸ ਨੇ ਜਾਗਣ ਸਾਰ ਆਪਣਾ ਸਾਰਾ ਸੁਪਨਾ ਕਾਗਜ ਉਪਰ ਉਤਾਰ ਲਿਆ, ਖਾਕਾ ਤਿਆਰ ਸੀ ਜਿਸ ਵਿਚ ਸਿਰਫ਼ ਇਕ ਗਲਤੀ ਠੀਕ ਕਰਨੀ ਪਈ।

ਚੰਗੇ ਅਤੇ ਮਾੜੇ ਸੁਪਨੇ ਕੀ ਹਨ ? ਇਸ ਸਬੰਧ ਵਿਚ ਸਾਇੰਸਦਾਨ ਦੱਸਦੇ ਹਨ "ਜਦੋਂ ਸਿਹਤ ਠੀਕ ਹੁੰਦੀ ਹੈ, ਅਤੇ ਮਨ ਵਿਚ ਸ਼ਾਂਤੀ ਹੁੰਦੀ ਹੈ ਤਾਂ ਬੁਰੇ ਸੁਪਨੇ ਨਹੀਂ ਆਉਂਦੇ।" ਜਿੱਥੋਂ ਤੱਕ ਡਰਾਉਣੇ ਸੁਪਨਿਆਂ ਦਾ ਸੁਆਲ ਹੈ ? ਮਨੋਵਿਗਿਆਨੀ "**ਕਾਸਾਤਕਿਨ**" ਦੱਸਦੇ ਹਨ-"ਮੈਂ ਅਜਿਹੇ 41000 ਸੁਪਨਿਆਂ ਦਾ ਅਧਿਐਨ ਕਰ ਚੁੱਕਾ ਹਾਂ।

ਬਹੁਤ ਵਾਰੀ ਇਹ ਸੁਪਨੇ ਵੇਖਣ ਵਾਲੇ ਨੂੰ ਉਸ ਰੋਗ ਦੀ ਚਿਤਾਵਨੀ ਦਿੰਦੇ ਹਨ ਜੋ ਜਲਦੀ ਹੀ ਉਸਨੂੰ ਹੋਣ ਵਾਲਾ ਹੈ"

ਵਿਗਿਆਨੀਆਂ ਅਨੁਸਾਰ ਇਸ ਵਿਚ ਰਹੱਸ ਵਾਲੀ ਕੋਈ ਗੱਲ ਨਹੀਂ ਹੈ, ਸੁਪਨੇ ਦੌਰਾਨ ਜਾਂ ਨੀਂਦ ਦੀ ਅਵੱਸਥਾ ਵਿਚ ਮਨੁੱਖੀ ਦਿਮਾਗ ਦਾ ਧਿਆਨ ਬਾਹਰਲੀਆਂ ਗੱਲਾਂ ਅਤੇ ਵਸਤੂਆਂ ਤੋ ਹੱਟ ਕੇ ਸਰੀਰ ਅੰਦਰ ਹੋਣ ਵਾਲੀਆਂ ਕਿਰਿ-ਆਵਾਂ ਵਿਚ ਲੱਗ ਜਾਂਦਾ ਹੈ, ਮਨੁੱਖੀ ਸਰੀਰ ਅੰਦਰ ਅਤਿ-ਸੂਖਮ ਅਤੇ ਸਵੇਦਨਸ਼ੀਲ ਤੰਤੂਆਂ ਦਾ ਜਾਲ ਵਿਛਿਆ ਹੋਇਆ ਹੈ, ਉਹ ਸਰੀਰ ਅੰਦਰ ਹੋਣ ਵਾਲੀ ਗੜਬੜ ਦਾ ਸੰਕੇਤ ਸਮੇਂ ਸਮੇਂ ਤੇ ਦਿਮਾਗ ਨੂੰ ਭੇਜਦੇ ਰਹਿੰਦੇ ਹਨ, ਜਦ ਵਿਅਕਤੀ ਇਹ ਸਮਝ ਰਿਹਾ ਹੁੰਦਾ ਹੈ ਕਿ ਉਹ ਤੰਦਰੁਸਤ ਹੈ ਪਰ ਅੰਦਰਲੇ ਵਿਸ਼ਲੇਸ਼ਕ ਜ਼ਰਾ ਜਿੰਨੀ ਗੜਬੜ ਦਾ ਪਤਾ ਲਾ ਲੈਂਦੇ ਹਨ ਅਤੇ ਦਿਮਾਗ ਇਹਨਾਂ ਦੁਆਰਾ ਭੇਜੇ ਗਏ ਸੰਕੇਤਾਂ ਨੂੰ ਅੱਗੇ ਸੁਪਨੇ ਵਿਚ ਪ੍ਰਗਟ ਕਰ ਦੇਂਦਾ ਹੈ, ਹਰੇਕ ਸੁਪਨੇ ਨਾਲ ਸਰੀਰਕ-ਕਿਰਿਆਤਮਕ ਸੰਵੇਦਨਾ ਪੈਦਾ ਨਹੀਂ ਹੁੰਦੀ, ਪਰੰਤੂ ਸੁਤੇ ਵਿਅਕਤੀ ਨੇ ਜੋ ਵੇਖਿਆ ਹੈ ਅਤੇ ਜਾਗਣ ਤੋਂ ਬਾਅਦ ਜੋ ਮਹਿਸੂਸ ਕੀਤਾ ਹੈ ਇਹਨਾਂ ਦੋਵਾਂ ਵਿਚ ਸਪੱਸ਼ਟ ਸਬੰਧ ਹੁੰਦਾ ਹੈ।

ਪ੍ਰਾਚੀਨ ਹਿੰਦੂ ਧਰਮ ਗਰੰਥਾਂ ਰਿਗਵੇਦ, ਆਥਰਵ ਵੇਦ ਵਿਚ ਸ਼ੁਭ ਜਾਂ ਅਸ਼ੁਭ ਫਲਾਂ ਬਾਰੇ ਬੜਾ ਕੁਝ ਲਿਖਿਆ ਹੈ ਇਸੇ ਤਰ੍ਹਾਂ ਮੁਸਲਮਾਨਾਂ ਅਤੇ ਪੰਜਾਬੀ ਲੋਕਾਂ ਵਿਚ ਵੀ ਸੁਪ-ਨਿਆਂ ਦੇ ਫਲਾਂ ਬਾਰੇ ਤਰਾਂ-ਤਰਾਂ ਦੀਆਂ ਮਨੌਤਾਂ ਪ੍ਰਚਲਿਤ ਹਨ ਜਿਵੇਂ ਪੰਜਾਬੀ ਲੋਕ ਇਹ ਕਹਿੰਦੇ ਹਨ ਕਿ ਸਵੇਰ-ਸਾਰ ਆਇਆ ਸੁਪਨਾ ਸੱਚਾ ਹੁੰਦਾ ਹੈ। ਪਰ ਇਹਨਾਂ ਸਾਰੀਆਂ ਗੱਲਾਂ ਬਾਰੇ ਚਰਚਾ ਕਰਨਾ ਤਾਂ ਮਹਿਜ਼ ਸਫੇ ਕਾਲੇ ਕਰਨਾ ਹੀ ਹੈ। ਕਿਉਂਕਿ ਸੱਚ ਉਹੀ ਹੈ ਜੋ ਅਸੀਂ ਉਪਰ ਤੁਹਾਨੂੰ ਦੱਸ ਆਏ ਹਾਂ। ਸਗੋਂ ਸੁਪਨੇ ਕਈ ਗੱਲਾਂ ਵਿਚ ਮਨੁੱਖ ਨੂੰ ਭੈਅ-ਮੁੱਕਤ ਹੋਣ ਵਿਚ ਮਦਦ ਕਰਦੇ ਹਨ। ਵਿਗਿਆਨੀਆਂ ਅਨੁਸਾਰ ਸੁਪਨੇ ਆਉਣਾ ਚੰਗੀ ਸਿਹਤ ਦੀ ਨਿਸ਼ਾਨੀ ਹੈ। ਜੇਕਰ ਸੁਪਨੇ ਨਾ ਆਉਣ ਤਾਂ ਕਈ ਪ੍ਰਕਾਰ ਦੀਆਂ ਦਿਮਾਗੀ ਬਿਮਾਰੀਆਂ ਲੱਗਣ ਦਾ ਡਰ ਹੈ।

ਅਕਸਰ ਸੁਪਨੇ ਜਾਗਣ ਤੋਂ ਜਲਦੀ ਬਾਅਦ ਹੀ ਭੁਲ ਜਾਂਦੇ ਹਨ ਕੁਝ ਇਕ ਹੀ ਯਾਦ ਰਹਿੰਦੇ ਹਨ। ਇਹਨਾਂ ਨੂੰ ਯਾਦ ਰੱਖਣ ਦਾ ਮਾਤਰ ਇਕੋ ਤਰੀਕਾ ਹੈ ਕਿ ਜਾਗਣ ਤੋਂ ਜਲਦੀ ਬਾਅਦ ਇਹਨਾਂ ਨੂੰ ਲਿਖ ਲਿਆ ਜਾਵੇ ਜਾਂ ਜੋ ਵੇਖਿਆ ਉਸਦਾ ਖਾਕਾ ਬਣਾ ਲਿਆ ਜਾਵੇ, ਅੰਤ ਵਿਚ ਮੈਂ ਤਾਂ ਸੁਪਨਿਆਂ ਦੀ ਮਹੱਤਤਾ ਬਾਰੇ ਇਹੀ ਕਹਾਂਗਾ ਕਿ ਸੁਪਨੇ ਮਨੁੱਖੀ ਮਨ ਅਤੇ ਸਿਹਤ ਲਈ ਇਕ ਜ਼ਰੂਰੀ ਅਤੇ ਬਹੁਤ ਹੀ ਮਹੱਤਵ-ਪੂਰਨ ਟਾਨਿਕ (Tonic) ਦਾ ਕੰਮ ਕਰਦੇ ਹਨ।

**ਸੋਮੇ :-**


1) FREUD : his dream and Sex Theories --"Joseph Jastrow"
2) **Psychology of Freud Vol. 4**
3) Realize you Potential -VIKTOR PEKELES
4) Dictionary of Brain, Mind and Behavieour-"**Dr. Chris Evans**"
5) A concise dictionary of Psy chology
6) Introduction to Psychology -Morgan
7) Dreams Good or Bad.(SPUTNIK) ਵਿਚੋਂ ਅਰਟੀਕਲ।


## ਕੁਝ ਸੂਚਨਾਵਾਂ

1) ਸਾਰੀਆਂ ਇਕਾਈਆਂ ਨੂੰ ਅਪੀਲ ਹੈ ਕਿ ਦਸਤੀ ਦਿੱਤੇ ਜਾਂਦੇ ਸਲਾਨਾ ਚੰਦੇ ਵਾਲੇ ਮੈਗਜ਼ੀਨਾਂ ਦੀ ਗਿਣਤੀ ਤੁਰੰਤ ਹੀ ਗੁਰਚਰਨ ਖੇਮੋਆਣਾ ਦੇ ਐਡਰੈੱਸ ਤੇ ਭੇਜੀ ਜਾਵੇ।

2) ਤਰਕਸ਼ੀਲ ਸੁਸਾਇਟੀ ਦੇ ਸਾਰੇ ਸ਼ੁਭਚਿੰਤਕਾਂ ਲਈ ਅਪੀਲ ਹੈ ਕਿ ਉਹਨਾਂ ਦੇ ਆਸ ਪਾਸ ਜਿਨ੍ਹਾਂ ਸਟਾਲਾਂ ਤੇ ਮੈਗਜ਼ੀਨ ਨਹੀਂ ਪਹੁੰਚਦਾ ਉਹਨਾਂ ਨਾਲ ਗੱਲ ਕਰਕੇ ਉਸ ਸਟਾਲ ਦੀ ਮੰਗ ਬਾਰੇ ਸੂਚਿਤ ਕਰਨ।

3) ਡਾਕ ਰਾਹੀਂ ਮੰਗਵਾਉਣ ਵਾਲੇ ਪਾਠਕ ਮਨੀ-ਆਰਡਰ ਰਾਹੀਂ ਚੰਦਾ ਭੇਜਦੇ ਵਕਤ ਮਨੀਆਰਡਰ ਫਾਰਮ ਦੇ ਹੇਠ ਦਿੱਤੀ ਸੰਦੇਸ਼ ਵਾਲੀ ਜਗ੍ਹਾ ਉਪਰ ਆਪਣਾ ਨਾਮ ਅਤੇ ਪੂਰਾ ਪਤਾ ਜਰੂਰ ਲਿਖਣ।

4) ਡਾਕ ਰਾਹੀਂ ਮੈਗਜ਼ੀਨ ਪ੍ਰਾਪਤ ਨਾ ਹੋਣ ਦੀ ਸ਼ਕਾਇਤ ਅਵਤਾਰ ਗੋਂਦਾਰਾ ਜ਼ਿਲਾ ਕਚਹਿਰੀਆਂ ਫਰੀਦਕੋਟ ਦੇ ਐਡਰੈੱਸ ਉਪਰ ਹੀ ਭੇਜੀ ਜਾਵੇ।



# ਤੇਰਾ ਕੇਵਡ ਚੀਰਾ (4)

—ਪਾਸ਼

ਅਕਾਸ਼ ਗੰਗਾਵਾਂ ਦੀਆਂ ਤਿੰਨ ਕਿਸਮਾਂ 'ਚੋਂ ਸਾਡੇ ਵਾਲੀ ਅਕਾਸ਼ ਗੰਗਾ ਕੁੰਡਲੀਦਾਰ (Spiral) ਕਿਸਮ ਦੀ ਹੈ। ਇਸ ਦਾ ਰੂਪ ਖੁੱਲ੍ਹ ਰਹੇ ਫ਼ੀਤੇ ਵਰਗਾ ਹੈ। ਅਤੇ ਅਕਾਰ ਪੱਖੋਂ ਥੋੜਾ ਕੁ ਬੱਚਿਆਂ ਦੇ ਖੇਡਣ ਵਾਲੀ ਗੁੱਲੀ ਵਰਗੀ ਹੈ। ਇਸ ਦੇ ਕੇਂਦਰ ਵਿਚ ਲਾਗੇ ਲਾਗੇ ਸਥਿਤ ਸੂਰਜਾਂ ਦਾ ਇਕ ਨਿਊਕਲੀਅਸ ਬਣਦਾ ਹੈ। ਇਸ ਨਿਊਕਲੀਅਸ ਵਿਚੋਂ ਅਨੇਕਾਂ ਕੁੰਡਲੀਦਾਰ ਰੇਖਾਵਾਂ ਨਿਕਲਦੀਆਂ ਹਨ। ਇਨਾਂ ਰੇਖਾਵਾਂ ਦੇ ਉਤੇ ਉਤੇ ਹੀ ਵੱਡੇ ਵੱਡੇ ਚਮਕੀਲੇ ਸੂਰਜ ਆਉਂਦੇ ਹਨ ਅਤੇ ਇਹਨਾਂ ਦੀ ਸੇਧ ਵਿਚ ਹੀ ਅੱਗੇ ਅਕਾਸ਼ ਗੰਗਾ ਦੇ ਬਾਹਰਲੇ ਸਿਰੇ ਉਤੇ ਗੈਸੀ ਪਦਾਰਥਾਂ ਦੇ ਬੱਦਲ ਅਤੇ ਬਰੀਕ ਧੂੜ ਵਾਲੇ ਪਦਾਰਥ ਹਨ ਜੋ ਸੂਰਜ ਦੀ ਰੋਸ਼ਨੀ ਦਾ ਵੱਡਾ ਭਾਗ ਆਪਣੇ ਵਿਚ ਸਮੋ ਲੈਂਦੇ ਹਨ।

ਧਰਤੀ ਤੋਂ ਇਸ ਦੂਧੀਆ ਰਾਹ ਨੂੰ ਦੇਖੀਏ ਤਾਂ ਉਤਰ ਤੋਂ ਦੱਖਣ ਤਕ ਅਕਾਸ਼ ਵਿਚ ਸਿਰਫ ਇਕ ਦੂਧੀਆ ਧੂੜ ਜਿਹੀ ਦੀ ਪੱਟੀ ਹੀ ਨਜ਼ਰ ਆਉਂਦੀ ਹੈ। ਦੇਖਣ ਵਾਲੇ ਨੂੰ ਇਹ ਪੱਟੀ ਇਕ ਥਾਂ ਤੋਂ ਦੋ ਸ਼ਾਖਾਵਾਂ ਵਿਚ ਵੰਡੀ ਅਤੇ ਅੱਗੇ ਜਾ ਕੇ ਫਿਰ ਇਕ ਜਾਪਦੀ ਹੈ। ਪਰ ਇਹ ਕਸੂਰ ਸਿਰਫ਼ ਧਰਤੀ ਤੋਂ ਦੇਖਣ ਕਰਕੇ ਹੀ ਹੈ। ਅਸੀਂ ਖੁਦ ਇਸ ਫ਼ੀਤੇ ਦੇ ਅੰਦਰਵਾਰ ਹੀ ਰਹਿ ਰਹੇ ਹੋਣ ਕਰਕੇ ਅਕਾਸ਼ ਗੰਗਾ ਦੇ ਸਮੁੱਚੇ ਅਕਾਰ ਨੂੰ ਅਸਲ ਰੂਪ ਵਿਚ ਨਹੀਂ ਵੇਖ ਸਕਦੇ ਅਸਲ ਵਿਚ ਪੱਟੀ ਦੇ ਵਿਚਕਾਰਲੇ ਖਾਲੀ ਦੀਂਹਦੇ ਥਾਂ ਨੇ ਰੋਸ਼ਨੀ ਨੂੰ ਅੰਦਰ ਸਮੋ ਲਿਆ ਹੁੰਦਾ ਹੈ। ਸਾਡੀ ਅਕਾਸ਼ ਗੰਗਾ ਦਾ ਆਰ ਪਾਰ ਏਡਾ ਹੈ ਕਿ ਸੂਰਜ ਤੋਂ ਧਰਤੀ ਤਕ 150 ਮਿਲੀਅਨ ਕਿ:ਮੀ: ਦਾ ਸਫਰ 8 ਮਿੰਟ 22 ਸੈਕਿੰਡ ਵਿਚ ਕਰ ਲੈਣ ਵਾਲੀ ਚਾਨਣ ਕਿਰਨ ਨੂੰ ਵੀ ਅਕਾਸ਼ ਗੰਗਾ ਦੇ ਇਕ ਸਿਰੇ ਤੋਂ ਦੂਜੇ ਸਿਰੇ ਤਕ ਇਸੇ ਚਾਲੇ ਚੱਲ ਕੇ ਦਸ ਹਜ਼ਾਰ ਸਾਲ ਲੱਗ ਜਾਂਦੇ ਹਨ। ਸਾਡੀ ਗਲੈਕਸੀ ਵਿਚ ਸੂਰਜਾਂ ਦੀ ਰਚਨਾ ਅਜੇ ਵੀ ਚਲ ਰਹੀ ਹੈ। ਪੁਰਾਣੇ ਸੂਰਜ ਇਸ ਦੇ ਗੱਤਲੇ ਗੋਲਾਕਾਰ ਭਾਗ ਵਿਚ ਮੌਜੂਦ ਹਨ ਜਦ ਕਿ ਨਵੇਂ ਸੂਰਜ ਇਸ ਦੇ ਚੱਪਟੇ ਭਾਗ ਵਿਚ ਮਿਲਦੇ ਹਨ ਜਿਸਦਾ ਰੁਖ ਗਲੈਕਸੀ ਦੇ ਤਲ ਵਲ ਹੈ। ਇਸ ਚਪਟੇ ਭਾਗ ਵਾਲੇ ਸੂਰਜਾਂ ਦਾ ਪ੍ਰਕਰਮਾ ਕਰਨ ਦਾ ਪੰਧ ਬਹੁਤ ਹੀ ਅੰਡਾਕਾਰ ਹੁੰਦਾ ਹੈ।

ਸਾਡੇ ਵਾਲੇ ਸੂਰਜ ਦੇ ਚਾਰੀਂ ਪਾਸੀਂ ਨੇੜੇਲੇ ਗਵਾਂਡੀ ਕੁਲ 43 ਸੂਰਜ ਹਨ ਜਿਨਾਂ ਦੀ ਸੂਰਜ ਤੋਂ ਵਿੱਥ ਕੋਈ 16 ਕੁ ਚਾਨਣ ਵਰੇ ਤਕ ਹੈ। ਸਭ ਤੋਂ ਨੇੜਲਾ ਸੂਰਜ ਅਲਫਾ ਕਿੰਨਰ ਹੈ, ਜੋ ਅਕਾਸ਼ ਦੀ ਦੱਖਣੀ ਅਰਧ ਗੋਲਾਈ ਵਿਚ ਨਜ਼ਰ ਆਉਂਦਾ ਹੈ। (ਉਂਜ ਪੰਜਾਬ ਵਿਚ ਇਸ ਨੂੰ ਜਲੰਧਰ ਵਾਲੇ ਟੀ.ਵੀ. ਟਾਵਰ ਉਤੇ ਚੜ ਕੇ ਵੀ ਨਹੀਂ ਦੇਖਿਆ ਜਾ ਸਕਦਾ ਕੇਵਲ ਭਾਰਤ ਦੇ ਦੱਖਣੀ ਤੱਟ ਪ੍ਰਾਂਤਾਂ ਵਿਚ ਦੇਖਿਆ ਜਾਣਾ ਸੰਭਵ ਹੈ। ਕਿੰਨਰ ਅਲਫਾ ਤੋਂ ਬਾਅਦ ਦੂਜੇ ਨੰਬਰ ਦਾ ਗਵਾਂਡੀ ਬਰਨਾਰਡ ਦਾ ਤਾਰਾ ਹੈ। ਜੋ ਸਾਥੋਂ 5.9 ਚਾਨਣ ਵਰੇ ਦੂਰ ਹੈ। ਤੀਜਾ "ਵੂਲਫ 359" (ਸਾਥੋਂ 7.5 ਚਾਨਣ ਵਰੇ) ਅਤੇ ਚੌਥਾ ਗਵਾਂਡੀ ਸੀਰੀਅਸ ਨਾਂ ਦਾ ਸਭ ਤੋਂ ਚਮ-ਕੀਲਾ ਦਿੱਸਣ ਵਾਲਾ ਤਾਰਾ ਹੈ। ਸੀਰੀਅਸ ਇਨੀ ਦਿਨੀ ਸਿਖਰ ਅਕਾਸ਼ ਵਿਚ ਦੇਖਿਆ ਜਾ ਸਕਦਾ ਹੈ। ਸੀਰੀਅਸ ਦਾ ਵੀ ਆਪਣਾ ਉਪ ਗ੍ਰਹਿ ਮੰਡਲ ਹੈ। ਹੋਰ ਗਵਾਂਡੀ ਸੂਰਜਾਂ ਵਿਚ ਪ੍ਰੋਕਿਓਨ, ਸਾਡੇ ਸੂਰਜ ਨਾਲੋਂ 6 ਗੁਣਾ ਵਧ ਚਮਕੀਲਾ ਹੈ। ਸੂਰਜ ਦੇ ਗਵਾਂਡ ਮੱਥੇ ਹੋਰ ਗਿਆਰਾਂ ਛੋਟੇ-ਛੋਟੇ ਲਾਲ ਸੂਰਜ ਹਨ ਜਿਨਾਂ ਵਿਚ 70 ਓਫ਼ਿਊਚੀ, 61 ਕਿਗਨੀ. 60 ਕਰੂਜ਼ਰ ਆਦਿ ਦੂਹਰੇ ਸੂਰਜ ਅਤੇ ਗੁੰਝਲਦਾਰ ਪ੍ਰਬੰਧ ਵਾਲੇ ਹਨ।

**ਧਰਤੀ ਤੋਂ ਕੁਝ ਤਾਰਾ ਵਿਗਿਆਨ ਦੂਰੀਆਂ**

| **ਵਸਤੂ** | **ਧਰਤੀ ਤੋਂ ਦੂਰੀ** |
|---|---|
| ਸਭ ਤੋਂ ਨੇੜਲਾ ਤਾਰਾ ਪ੍ਰਾਕਸਿਪਾ ਸੈਂਟੌਰੀ | 4.3 Light year |
| ਸਭ ਤੋਂ ਚਮਕੀਲਾ ਤਾਰਾ 'ਸੀਰੀਅਸ' | 8.6 L.Y. |
| Pleiades | 348 L.Y. |
| ਅਕਾਸ਼ ਗੰਗਾ ਦਾ ਕੇਂਦਰ | $2.6\times10^{4}$ L.Y |
| (ਅਕਾਸ਼ ਗੰਗਾ ਦੇ ਕੇਂਦਰ ਦੀ ਦੂਰੀ 26000 ਚਾਨਣ ਵਰੇ ਹੈ) ਇਹ ਸਭ ਸਾਡੀ ਅਕਾਸ਼ ਗੰਗਾ ਦੇ ਅੰਦਰ ਹੀ ਅੰਦਰ ਹਨ | |
| ਗਵਾਂਡ ਦੀਆਂ ਅਕਾਸ਼ ਗੰਗਾਵਾਂ | $1.6\times10^{5}$ L.Y. |
| ਐਂਡਰੋਮੀਡਾ ਗਲੈਕਸੀ | $1.5\times10^{6}$ L.Y |
| | ਸਾਡੀ ਗਲੈਕਸੀ ਤੋਂ ਬਾਹਰਲੇ ਫ਼ਾਸਲੇ |
| ਕੰਨਿਆ ਰਾਸ਼ੀ ਵਿਚਲੀ "Galaxy" | $7.5\times10^{7}$ Light year |
| Corona Boruabis ਵਿਚਲੀ ਗਲੈਕਸੀ | $1.3\times10^{9}$ L.y |
| Bootes ਵਿਚਲੀ 'galaxy' | $2.3\times10^{9}$ L.Y |
| ਸਪਤ ਰਿਸ਼ੀ (ਸਰਵਣ ਵਹਿੰਗੀ) ਵਿਚਲੀ ਗਲੈਕਸੀ | $10^{9}$ LY |
| | ਸਾਡੀ ਗਲੈਕਸੀ ਤੋਂ ਬਾਹਰਲੇ ਫੈਸਲੇ |

| | ਬੁਧ | ਸ਼ੁਕਰ | ਧਰਤੀ | ਮੰਗਲ | ਬ੍ਰਹਿਸਪਤ | ਸ਼ਨੀ | ਯੂਰੇਨਸ | ਨੈਪਚਿਊਨ | ਪਲੂਟੋ |
|---|---|---|---|---|---|---|---|---|---|
| ਸੂਰਜ ਦੀ ਮਹਤਮ ਦੂਰੀ | 697 | 1090 | 1521 | 2491 | 8157 | 15070 | 30040 | 45370 | 73750 |
| „ „ ਲਘੁਤਮ ਦੂਰੀ | 459 | 1074 | 1471 | 2057 | 7409 | 13470 | 27350 | 44560 | 44250 |
| „ „ ਔਸਤ ਦੂਰੀ | 578 | 1082 | 1496 | 2279 | 7783 | 14270 | 28696 | 44960 | 59000 |
| ਪ੍ਰਕਰਮਾ ਦਾ ਸਮਾਂ | 88 ਦਿਨ | 224.7ਦਿਨ | 365.26ਦਿਨ | 687ਦਿਨ | 1186 ਸਾਲ | 29.46 ਸਾਲ | 84.01ਸਾਲ | 64.8 ਸਾਲ | 247.7 ਸਾਲ |
| ਧੁਰੀ ਦੀ ਘੁੰਮਣ ਦਾ ਸਮਾਂ | 51 ਦਿਨ | 243ਦਿਨ | 23ਘੰ56ਮ4ਸ | 24ਘੰ23ਮ23 | 9ਘੰ50ਮ30ਸ | 10ਘੰਟੇ14ਮਿੰ | 11 ਘੰਟੇ | 16 ਘੰਟੇ | 6ਦਿਨ 9ਘੰਟੇ |
| ਸੂਰਜੀ ਪ੍ਰਕਰਮਾ ਵੇਗ | 47/9Km/Se | 35 Km/Se | 76Km/Sec | 24.1 Km/se. | 13.1Km/Sc | 9.6Km/Sc | 6.8Km/Sc | 5.4Km/Sc | 4.1Km/Sa |
| ਭਾਰ (ਧਰਤੀ ਇਕਾਈ) | .055 | ,815 | 1 | .108 | 317.9 | 95.2 | 14.6 | 17.2 | .1 (?) |
| ਘਣਤਾ (ਪਾਣੀ ਇਕਾਈ) | 5.4 | 5.2 | 5.5 | 3.9 | 1.3 | .7 | 1.2 | 1.7 | ? |
| ਵਾਤਾਵਰਣ ਦੀਆਂ ਮੁੱਖ ਗੈਸਾਂ | ਕੋਈ ਨਹੀਂ | ਕਾਰਬਨ ਡਾਇਆ: | ਨਾਈਟਰੋਜਨ ਆਕਸੀਜਨ | ਕਾਰਬਨ ਡਾਇਆ: | ਹਾਈਡਰੋਜਨ ਹੀਲੀਅਮ | ਹਾਈਡਰੋਜਨ ਹੀਲੀਅਮ | ਹਾਈਡਰੋਜਨ ਹੀਲੀ:ਮੀਥਨ | ਹਾਈਡਰੋਜਨ ਹੀਲੀ:ਮੀਥਨ | ? |
| ਤਲ ਦੀ ਗਰੂਤਾ | .37 | .88 | 1 | .38 | 2.64 | 1.15 | 1.17 | 1.18 | ? |
| ਉਪ ਗ੍ਰਹਿ | 0 | 0 | 1 | 2 | 13 | 12 | 5 | 2 | ? |
| ਪੰਧ ਦੀ ਅਕੇਂਦਰਤਾ | .2058 | .00922 | .0167 | .00302 | .04805 | .5606 | .04687 | .009007 | .25 |

ਦੂਰੀਆਂ— ਲੱਖ ਕਿਲੋਮੀਟਰਾਂ ਵਿਚ ਹਨ ।

ਇਸ ਕਿਸ਼ਤ ਦੇ ਨਾਲ ਹੀ ਬ੍ਰਹਿਮੰਡ ਬਾਰੇ ਜਾਣਕਾਰੀ ਦੇਣ ਵਾਲੀ ਲਿਖਤ ਦਾ ਪਹਿਲਾ ਭਾਗ ਪੂਰਾ ਹੁੰਦਾ ਹੈ । ਇਸਤੋਂ ਅੱਗੇ 'ਕਿਹ ਬਿਧੀ ਸਜਾ ਪ੍ਰਥਮ ਸੰਸਾਰਾ' ਦੇ ਸਿਰਲੇਖ ਹੇਠ ਲਿਖਿਆ ਗਿਆ ਇਸ ਲਿਖਤ ਦਾ ਦੂਸਰਾ ਭਾਗ ਦੋ ਕਿਸ਼ਤਾਂ ਵਿਚ ਪ੍ਰਕਾਸ਼ਿਤ ਕੀਤਾ ਜਾਵੇਗਾ । ਇਸ ਦੂਸਰੇ ਭਾਗ ਇਸ ਸੰਸਾਰ ਦੀ ਉਤਪਤੀ ਦੇ ਦਾਰਸ਼ਨਿਕ ਸਵਾਲ ਨੂੰ ਲਿਆ ਗਿਆ ਹੈ ਕਿ ਇਸ ਸਬੰਧ ਵਿਚ ਵੱਖ ਵੱਖ ਧਾਰਮਿਕ ਅਤੇ ਮਿਥਿਹਾਸਕ ਕਥਾਵਾਂ ਕੀ ਹਨ ਅਤੇ ਉਸਦੇ ਮੁਕਾਬਲੇ ਵਿਗਿਆਨਕ ਦ੍ਰਿਸ਼ਟੀਕੋਣ ਕੀ ਹੈ ।

# ਉਲਟੀਆਂ ਕਰਨ ਵਾਲਾ ਭੂਤ

–ਕ੍ਰਿਸ਼ਨ ਲਾਲ ਬਰਗਾੜੀ

ਕੋਟਕਪੂਰੇ ਦੇ ਨੇੜੇ ਦੇ ਪਿੰਡ ਦਾ ਇਕ ਆਦਮੀ ਮੇਰੇ ਕੋਲ ਆਇਆ ਤੇ ਕਹਿਣ ਲੱਗਾ, ਕਿ ਮੇਰੀ ਲੜਕੀ ਨੂੰ ਇਕ ਮਹੀਨਾ ਹੋ ਗਿਆ ਹੈ ਉਸਨੂੰ ਉਲਟੀ ਬੰਦ ਨਹੀਂ ਹੁੰਦੀ ਤੇ ਉਸਦਾ ਦਿਲ ਘਟਦਾ ਰਹਿੰਦਾ ਹੈ ਜਦੋਂ ਵੀ ਉਹ ਚਾਹ ਜਾਂ ਪਾਣੀ ਪੀਂਦੀ ਹੈ ਤਾਂ ਉਸਨੂੰ ਉਲਟੀ ਆ ਜਾਂਦੀ ਹੈ ਰੋਟੀ ਖਾਣ ਦੀ ਤਾਂ ਦੂਰ ਦੀ ਗੱਲ ਰਹੀ । ਅਸੀਂ ਕੋਟਕਪੂਰੇ ਦੇ ਮਸ਼ਹੂਰ ਡਾਕਟਰ ਤੋਂ ਦਸ ਦਿਨ ਦਵਾਈ ਲਿਆਉਂਦੇ ਰਹੇ ਪਰ ਕੋਈ ਆਰਾਮ ਨਹੀਂ ਆਇਆ ਫਿਰ ਜੈਤੋ ਦੇ ਇਕ ਡਾਕਟਰ ਕੋਲ ਲੜਕੀ ਨੂੰ ਦਾਖਲ ਕਰਵਾ ਦਿੱਤਾ । ਜਿੰਨੇ ਦਿਨ ਡਾਕਟਰ ਦੇ ਕਲੀਨਿਕ ਵਿਚ ਲੜਕੀ ਦਾਖਲ ਰਹੀ ਉਨੇ ਦਿਨ ਉਸਨੂੰ ਕੋਈ ਉਲਟੀ ਨਹੀਂ ਆਈ ਅਤੇ ਨਾ ਹੀ ਦਿਲ ਘਟਿਆ ਹੈ, ਪਰ ਜਦੋਂ ਅਸੀਂ ਉਸਨੂੰ ਘਰ ਲੈ ਗਏ ਤਾਂ ਉਸਨੂੰ ਫਿਰ ਉਲਟੀਆਂ ਆਉਣੀਆਂ ਸ਼ੁਰੂ ਹੋ ਗਈਆਂ ਫਿਰ ਅਸੀਂ ਬਹੁਤ ਹੀ ਸਾਧਾਂ ਸੰਤਾਂ ਦੇ ਚੱਕਰ ਵਿਚ ਫਿਰਦੇ ਰਹੇ ਪਰ ਕਿਤੋਂ ਵੀ ਅਰਾਮ ਨਹੀਂ ਆਇਆ। ਚੇਲੇ ਤੇ ਸਾਧ ਬੱਸ ਇਹੀ ਕਹਿੰਦੇ ਹਨ ਕਿ ਇਸਨੂੰ ਓਪਰਾ ਭੂਤ ਚਿੰਬੜਿਆ ਹੈ ਇਹ ਇਸਦੇ ਮਗਰੋਂ ਲਹਿਣਾ ਬਹੁਤ ਔਖਾ ਹੈ ਇਕ ਸਾਧ ਤਾਂ ਕਹਿੰਦਾ ਹੈ ਕਿ ਇਸਦੇ ਚਾਲੇ ਲਾਹੁਣੇ ਪੈਣਗੇ । ਚਾਲਿਆਂ ਦੀ ਸਮੱਗਰੀ ਮੈਨੂੰ ਲਿਆ ਦਿਉ ਤੇ ਮੈਂ ਇਕੱਲਾ ਹੀ ਚਾਲੇ ਲਾਵਾਂਗਾ । ਲੜਕੀ ਦੇ ਮਗਰੋਂ ਭੂਤ ਨੂੰ ਲਾਹੁਣ ਲਈ ਮੇਰੇ ਸਰੀਰ ਨੂੰ ਬਹੁਤ ਕਸ਼ਟ ਆਵੇਗਾ । ਇਸ ਲਈ ਨਗਦ ਮੈਨੂੰ ਦੋ ਸੌ ਰੁਪਏ ਦੇ ਦਿਉ । ਅਸੀਂ ਉਸ ਸਾਧ ਦੇ ਕਹਿਣ ਤੇ ਉਸਨੂੰ ਸਾਰੀ ਸਮੱਗਰੀ ਤੇ ਦੋ ਸੌ ਰੁਪਿਆ ਨਗਦ ਦੇ ਦਿੱਤਾ । ਪਰ ਕੁੜੀ ਨੂੰ ਕੋਈ ਆਰਾਮ ਨਹੀਂ ਆਇਆ ।

ਫੇਰ ਸਾਨੂੰ ਪਿੰਡ ਵਿਚੋਂ ਕਿਸ ਇਕ ਵਿਅਕਤੀ ਨੇ ਤੁਹਾਡਾ ਐਡਰੈਸ ਦਿੱਤਾ । ਮੈਂ ਤਹਾਡੇ ਕੋਲ ਆਇਆ ਮੇਰੀ ਮਿੰਨਤ ਹੈ ਮੇਰੀ ਲੜਕੀ ਦੇ ਮਗਰੋਂ ਭੂਤ ਲਾਹ ਦਿਉ । ਨਹੀਂ ਤਾਂ ਮੇਰੀ ਲੜਕੀ ਮਰ ਜਾਵੇਗੀ । ਮੈਂ ਉਸ ਆਦਮੀ ਨੂੰ ਲੜਕੀ ਨੂੰ ਬਰਗਾੜੀ ਲਿਆਉਣ ਵਾਸਤੇ ਕਿਹਾ ਅਤੇ ਉਸ ਨਾਲ ਦਿਨ ਨਿਸ਼ਚਿਤ ਕਰ ਲਿਆ । ਦਿੱਤੇ ਦਿਨ ਮੁਤਾਬਕ ਲੜਕੀ, ਲੜਕੀ ਦਾ ਪਿਤਾ ਅਤੇ ਲੜਕੀ ਦੀ ਮਾਤਾ ਤਿੰਨੇ ਜਣੇ ਮੇਰੇ ਕੋਲ ਪਹੁੰਚ ਗਏ । ਮੈਨੂੰ ਉਨ੍ਹਾਂ ਦਸਿਆ ਕਿ ਲੜਕੀ ਨੂੰ ਅੱਜ ਰੋਟੀ ਚਾਹ ਪਾਣੀ ਪੀਤੇ ਨੂੰ ਪੰਜ ਦਿਨ ਹੋ ਗਏ ਹਨ ਜਦੋਂ ਵੀ ਕੁੱਝ ਖਾਂਦੀ ਹੈ ਉਲਟੀ ਆ ਜਾਂਦੀ ਹੈ ।

**ਪਰਖ** :– ਪਰਖ ਕਰਨ ਵਾਸਤੇ ਮੈਂ ਆਪਣੀ ਪਤਨੀ ਨੂੰ ਚਾਹ ਬਣਾਉਣ ਵਾਸਤੇ ਕਿਹਾ ਤਾਂ ਉਸਨੇ ਚਾਹ ਬਣਾ ਕੇ ਸਾਨੂੰ ਦਿੱਤੀ । ਲੜਕੀ ਮੈਨੂੰ ਕਹਿਣ ਲੱਗੀ ਮੈਂ ਚਾਹ ਨਹੀਂ ਪੀਂਦੀ ਮੈਨੂੰ ਉਲਟੀ ਆ ਜਾਵੇਗੀ । ਮੈਂ ਕਿਹਾ ਕੋਈ ਗੱਲ ਨਹੀਂ ਤੂੰ ਚਾਹ ਪੀ ਲੈ ਹੁਣ ਤੈਨੂੰ ਉਲਟੀ ਨਹੀਂ ਆਉਂਦੀ । ਲੜਕੀ ਨੇ ਚਾਹ ਪੀ ਲਈ । ਇਕ ਘੰਟਾ ਬਾਅਦ ਵੀ ਉਸਨੂੰ ਉਲਟੀ ਨਹੀਂ ਆਈ । ਮੈਂ ਸੋਚਿਆ ਇਸਨੂੰ ਕੋਈ ਬਿਮਾਰੀ ਨਹੀਂ ਹੈ ਇਹ ਜਾਣ ਬੁਝ ਕੇ ਇਸ ਤਰ੍ਹਾਂ ਕਰਦੀ ਹੈ । ਹੋਰ ਪਰਖ ਕਰਨ ਵਾਸਤੇ ਮੈਂ ਆਪਣੀ ਪਤਨੀ ਨੂੰ ਰੋਟੀ ਬਣਾਉਣ ਵਾਸਤੇ ਕਿਹਾ । ਉਨ੍ਹਾਂ ਨੇ ਰੋਟੀ ਤਿਆਰ ਕਰ ਦਿੱਤੀ । ਪਹਿਲਾਂ ਅਸੀਂ ਸਾਰਿਆਂ ਨੇ ਰੋਟੀ ਖਾਧੀ ਤੇ ਫਿਰ ਮੈਂ ਉਸ ਲੜਕੀ ਨੂੰ ਰੋਟੀ ਖਾਣ ਲਈ ਕਿਹਾ ਮੇਰੇ ਕਹਿਣ ਤੇ ਉਸਨੇ ਦੋ ਫੁਲਕੇ ਖਾ ਲਏ । ਮੈਂ ਆਪਣੀ ਪਤਨੀ ਨੂੰ ਕਿਹਾ ਮੈਂ ਘੰਟਾ ਬਾਹਰ ਜਾਂਦਾ ਹਾਂ ਤੁਸੀਂ ਇਸਦੀ ਪੂਰੀ ਨਿਗਰਾਨੀ ਰੱਖਣੀ ਹੈ ਕਿਤੇ ਇਹ ਕਿਸੇ ਢੰਗ ਨਾਲ ਉਲਟੀ ਨਾ ਕਰ ਦੇਵੇ । ਮੈਂ ਘਰੋਂ ਬਾਹਰ ਚਲਿਆ ਗਿਆ ਜਦੋਂ ਮੈਂ ਵਾਪਸ ਘਰ ਆਇਆ ਤਾਂ ਮੇਰੀ ਪਤਨੀ ਨੇ ਮੈਨੂੰ ਦੱਸਿਆ ਕਿ ਇਹ ਅੱਖ ਬਚਾ ਕੇ ਉਂਗਲ ਮੂੰਹ ਵਿਚ ਪਾਉਂਦੀ ਸੀ ਪਰ ਮੈਂ ਇਸਨੂੰ ਉਸੇ ਵੇਲੇ ਹੀ ਬੁਲਾ ਲੈਂਦੀ ਸੀ । ਮੈਂ ਇਸ ਨੂੰ ਟਾਈਮ ਹੀ ਨਹੀਂ ਦਿੱਤਾ ਕਿ ਇਹ ਉਲਟੀ ਕਰ ਸਕੇ । ਉਂਞ ਇਸਨੂੰ ਉਲਟੀ ਨਹੀਂ ਆਈ । ਉਸਨੇ ਮੈਨੂੰ ਕਿਹਾ ਕਿ ਮੇਰੇ ਖਿਆਲ ਮੁਤਾਬਕ ਇਹ ਉਲਟੀ ਮੂੰਹ ਵਿਚ ਉਂਗਲ ਮਾਰਕੇ ਕਰਦੀ ਹੈ । ਮੈਨੂੰ ਇਹ ਗੱਲ ਪੂਰੀ ਤਰ੍ਹਾਂ ਜੱਚ ਗਈ ਕਿ ਜੇ ਬਿਮਾਰੀ ਕਾਰਣ ਉਲਟੀ ਆਉਂਦੀ ਤਾਂ ਹਰ ਹਾਲਤ ਉਲਟੀ ਆ ਹੀ ਜਾਣੀ ਸੀ ।

**ਕਾਰਨ** :– ਕਾਰਣ ਲੱਭਣ ਲਈ ਮੈਂ ਲੜਕੀ ਨੂੰ ਬੈਠਕ ਵਿਚ ਬੁਲਾ ਲਿਆ ਤੇ ਉਸ ਨਾਲ ਗੱਲਬਾਤ ਸ਼ੁਰੂ ਕੀਤੀ । ਪਹਿਲਾਂ ਤਾਂ ਉਹ ਕਹਿਣ ਲੱਗੀ ਮੈਨੂੰ ਤਾਂ ਪਤਾ ਹੀ ਨਹੀਂ ਲਗਦਾ ਕਿ ਉਸਨੂੰ ਕਿਉਂ ਉਲਟੀ ਆਉਂਦੀ ਹੈ । ਮੈਂ ਕਿਹਾ ਹੁਣ ਤਾਂ ਚਾਹ ਵੀ ਪੀਤੀ ਹੈ ਤੇ ਰੋਟੀ ਖਾਧੀ ਨੂੰ ਵੀ ਡੇਢ

(ਬਾਕੀ ਸਫਾ 23 ਤੇ)

# ਵਿਸ਼ੇਸ਼ ਫੰਡ ਮੁਹਿੰਮ

**ਰੋਪੜ ਇਕਾਈ ਰਾਹੀਂ :**

| | | |
|---|---|---|
| 1) | ਰੋਪੜ ਇੰਪਰੂਵਮੈਂਟ ਟਰਸਟ ਦੇ ਕਰਮਚਾਰੀਆਂ ਵਲੋਂ ਸੋਧੇ ਸਕੇਲਾਂ ਦਾ ਬਕਾਇਆ ਮਿਲਣ ਤੇ | 615 ਰੁਪੈ |
| 2) | ਸ੍ਰੀ ਦੀਦਾਰ ਸਿੰਘ ਥਰਮਲ ਪਲਾਂਟ ਹੋਲਡਰ ਨੰ: 583 ਰੋਪੜ | 50 ਰੁਪੈ |
| 3) | ਸ੍ਰੀ ਦਵਿੰਦਰ ਕੁਮਾਰ ਭੋਲਾ, ਰੋਪੜ | 20 ਰੁਪੈ |
| 4) | ਸ੍ਰੀ ਗੁਰਦੀਪ ਸਿੰਘ ਹਵਾਰਾ ਕਲਾ | 20 ਰੁਪੈ |

**ਬਠਿੰਡਾ ਇਕਾਈ ਰਾਹੀਂ :**

| | | |
|---|---|---|
| 5) | ਗੁਰਚਰਨ ਖੇਮੋਆਣਾ ਰਾਹੀਂ | 150 ਰੁਪੈ |
| 6) | ਰਣਧੀਰ ਗਿੱਲਪੱਤੀ ਰਾਹੀਂ | 140 ਰੁਪੈ |
| 7) | ਸੁਰਿੰਦਰ ਕੁਮਾਰ, ਪੁਰਾਣਾ ਬੱਸ ਅੱਡਾ, ਬਠਿੰਡਾ। | 135 ਰੁਪੈ |
| 8) | ਬਲਦੇਵ ਸਿੰਘ ਸਕੱਤਰ ਬਠਿੰਡਾ ਇਕਾਈ | 120 ਰੁਪੈ |
| 9) | ਹਰਿੰਦਰ ਕੁਮਾਰ ਖਜਾਨਚੀ ਬਠਿੰਡਾ ਇਕਾਈ | 100 ਰੁਪੈ |
| 10) | ਚਰਨਜੀਤ ਸਿੰਘ | 100 ਰੁਪੈ |
| 11) | ਬੁੱਧ ਸਿੰਘ ਬਠਿੰਡਾ ਇਕਾਈ ਰਾਹੀਂ | 70 ਰੁਪੈ |
| 12) | ਗੋਬਿੰਦ ਇਲੈਕਟ੍ਰਿਕ ਵਰਕਸ NFL ਬਠਿੰਡਾ। | 50 ਰੁਪੈ |
| 13) | ਡਾ: ਬਲਦੇਵ ਸਿੰਘ ਬਹਿਮਣ ਦੀਵਾਨਾ | 50 ਰੁਪੈ |
| 14) | ਅਵਤਾਰ ਸਿੰਘ ਐਡਵੋਕੇਟ ਬਠਿੰਡਾ | 50 ਰੁਪੈ |
| 15) | ਜਗਤਾਰ ਸਿੰਘ ਫਾਰਮਾਸਿਸਟ ਮਹਿਮਾ | 50 ਰੁਪੈ |
| 16) | ਇੰਦਰਜੀਤ ਸਿੰਘ ਪੱਪੀ, ਬਠਿੰਡਾ | 50 ਰੁਪੈ |

**ਭਗਤਾ ਇਕਾਈ ਰਾਹੀਂ :**

| | | |
|---|---|---|
| 17) | ਦਸਮੇਸ਼ ਐਗਰੀਕਲਚਰ ਵਰਕਸ ਭਗਤਾ | 200 ਰੁਪੈ |
| 18) | ਮਾਂਲਵਾ ਰਿਪੇਅਰਿੰਗ ਵਰਕਸ ਭਗਤਾ | 50 ਰੁਪੈ |
| 19) | ਅਕਾਲ ਸਟੀਲ ਵਰਕਸ ਭਗਤਾ | 50 ਰੁਪੈ |
| 20) | ਜਥੇਦਾਰ ਭੋਲਾ ਸਿੰਘ ਦਿਆਲਪੁਰਾ ਮਿਰਜਾ | 50 ਰੁਪੈ |
| 21) | ਜਥੇਦਾਰ ਤੇਜਵਿੰਦਰ ਸਿੰਘ ਭਗਤਾ | 50 ਰੁਪੈ |
| 22) | ਬੂਟਾ ਸਿੰਘ ਭਾਈ ਰੂਪਾ | 50 ਰੁਪੈ |
| | ਜੋੜ | 2220 ਰੁਪੈ |
| | ਪਿਛਲਾ ਜੋੜ | 2845 ਰੁਪੈ |
| | ਕੁਲ ਜੋੜ | 5065 ਰੁਪੈ |

### ਸਹਾਇਤਾ

ਹਰਿੰਦਰ ਬੱਲੀ ਆਪਣੇ ਪੁੱਤਰ ਦੇ ਜਨਮ ਦਿਨ ਦੀ ਖੁਸ਼ੀ ਵਿਚ 100 ਰੁਪੈ ਭੇਜਦੇ ਹਨ । ●

### ਜੋਤਸ਼ੀਆਂ ਅਤੇ ਤਾਂਤ੍ਰਿਕਾ ਦੇ ਭਰੋਸੇ ਚਲਦੀ ਯੂਨੀਵਰਸਿਟੀ

**—ਰਾਮ ਸਿੰਘ ਬਰਾੜ**

ਕੁਰਕਸ਼ੇਤਰ ਯੂਨੀਵਰਸਿਟੀ ਦੇ ਕੁਲਪਤੀ ਡਾਕਟਰ ਸ਼ਿਵਰਾਜ ਕੁਮਾਰ ਚੋਪੜਾ ਦੋ ਸਾਲ ਪਹਿਲੇ ਹੋਈ ਆਪਣੀ ਨਿਯੁਕਤੀ ਤੋਂ ਲੈਕੇ ਹੁਣ ਤੀਕ ਬੇਹਦ ਵਿਵਾਦਪੂਰਨ ਰਹੇ ਹਨ। ਯੂਨੀਵਰਸਿਟੀ ਦਾ ਕੰਮ ਕਾਜ ਇਹਨੀਂ ਦਿਨੀਂ ਜੋਤਸ਼ੀਆਂ ਅਤੇ ਤਾਂਤ੍ਰਿਕਾ ਦੇ ਸਹਾਰੇ ਚਲ ਰਿਹਾ ਹੈ।

ਕੁਲਪਤੀ ਹਰ ਸਮੇਂ ਜੋਤਸ਼ੀਆਂ ਅਤੇ ਤਾਂਤ੍ਰਿਕਾ ਨਾਲ ਘਿਰੇ ਰਹਿੰਦੇ ਹਨ। ਉਹਨਾਂ ਦੀ ਸਲਾਹ ਨਾਲ ਹੀ ਕੁਲਪਤੀ ਸਾਰੇ ਕੰਮ ਕਰਦੇ ਹਨ । ਕੁਲਪਤੀ ਨੇ ਪਿਛਲੇ ਦਿਨੀਂ ਇਕ ਤਾਂਤ੍ਰਿਕ ਦੇ ਕਹਿਣ 'ਤੇ ਆਪਣੀ ਕੋਠੀ ਦਾ ਰੰਗ ਬਦਲਵਾਂ ਲਿਆ ਅਤੇ ਦਫ਼ਤਰ ਬੈਠਣ ਦੀ ਦਿਸ਼ਾ ਵੀ ਉਸ ਦੇ ਕਹਿਣ 'ਤੇ ਹੀ ਬਦਲੀ ਗਈ।

ਕਈ ਮਹੱਤਵਪੂਰਨ ਅਧਿਕਾਰੀਆਂ ਦੇ ਤਬਾਦਲੇ ਵੀ ਕੁਲਪਤੀ ਨੇ ਜੋਤਸ਼ੀਆਂ ਦੇ ਕਹਿਣ 'ਤੇ ਉਹਨਾਂ ਦੀ ਨਾਂ ਰਾਸ਼ੀ ਵੇਖ ਕੇ ਕੀਤੇ। ਯੂਨੀਵਰਸਿਟੀ ਦੀਆਂ ਕਈ ਮਹੱਤਵਪੂਰਨ ਫਾਈਲਾਂ 'ਤੇ ਫੈਸਲੇ ਵੀ ਜੋਤਸ਼ੀਆਂ ਅਤੇ ਤਾਂਤ੍ਰਿਕਾ ਦੇ ਕਹਿਣ 'ਤੇ ਹੀ ਲਏ ਗਏ ।

ਪਿਛਲੇ ਦਿਨੀਂ ਅੰਗਰੇਜੀ ਵਿਭਾਗ ਵਿਚ ਇਕ ਰੀਡਰ ਦੀ ਨਿਯੁਕਤੀ ਕੀਤੀ ਗਈ। ਜਿਸ ਸੱਜਣ ਦੀ ਨਿਯੁਕਤੀ ਕੀਤੀ ਗਈ ਉਹ ਕਿਸੇ ਕਾਲਜ ਵਿਚ ਲੈਕ-ਚਰਾਰ ਸਨ ਅਤੇ ਉਹਨਾਂ ਨੂੰ ਪੋਸਟ ਗਰੇਜੂਏਟ ਜਮਾਤਾਂ ਪੜਾਉਣ ਦਾ ਇਕ ਦਿਨ ਦਾ ਤਜਰਬਾ ਵੀ ਨਹੀਂ ਸੀ ਫਿਰ ਵੀ ਉਸ ਨੂੰ ਰੀਡਰ ਬਣਾ ਦਿਤਾ ਗਿਆ। ਇਸ ਦਾ ਕਾਰਣ ਸਿਰਫ ਇਹ ਸੀ ਕਿ ਉਹ ਕੁਲਪਤੀ ਲਈ ਜੋਤਿਸ਼ ਦਾ ਕੰਮ ਵੀ ਕਰਦੇ ਹਨ ਅਤੇ ਜੋਤਿਸ਼ ਵਿਦਿਆ ਦੇ ਮਾਹਰ ਸਮਝੇ ਜਾਂਦੇ ਹਨ ।

(ਜਨਸਤਾ 5-12-88 ਵਿਚੋਂ ਧੰਨਵਾਦ ਸਹਿਤ)





# ਸ਼ਕਾ ਨਵਿਰਤੀ

**ਸ਼ੰਕਾ :** ਅਕਸਰ ਵੇਖਿਆ ਜਾਂਦਾ ਹੈ ਕਿ ਸਵੇਰੇ ਅਤੇ ਸ਼ਾਮ ਨੂੰ ਸੂਰਜ ਦਾ ਅਕਾਰ ਦੁਪਿਹਰ ਵੇਲੇ ਦੇ ਅਕਾਰ ਨਾਲੋਂ ਵੱਡਾ ਜਾਪਦਾ ਹੈ। ਇਸਦਾ ਕੀ ਕਾਰਣ ਹੈ।

-ਦਿਲਰਾਜ
ਸਰਕਾਰੀ ਕਾਲਿਜ ਹੁਸ਼ਿਆਰਪੁਰ

**ਨਵਿਰਤੀ :** ਸਾਦਾ ਜਿਹਾ ਜਾਪਦਾ ਇਹ ਸਵਾਲ ਅਸਲ ਵਿਚ ਕਾਫੀ ਗੁੰਝਲਦਾਰ ਹੈ। ਚਿੰਤਕਾਂ ਵਲੋਂ ਕਾਫੀ ਪੁਰਾਣੇ ਸਮੇਂ ਤੋਂ ਹੀ ਇਸ ਸਵਾਲ ਬਾਰੇ ਸੋਚਿਆ ਜਾਂਦਾ ਰਿਹਾ ਹੈ ਅਤੇ ਇਸਦੇ ਵਖ ਵਖ ਜਵਾਬ ਸੁਝਾਏ ਜਾਂਦੇ ਰਹੇ ਹਨ । ਅਸਲ ਵਿਚ ਇਸਦੀ ਹੁਣ ਤਕ ਦੀ ਸਭ ਤੋਂ ਠੀਕ ਵਿਆਖਿਆ ਕੌਫਮੈਨ ਅਤੇ ਰਾਕ (Kauffman and Rock) ਵਲੋਂ 1962 ਵਿਚ ਦਿਤੀ ਗਈ। ਪਰ ਇਸ ਵਿਆਖਿਆ ਨੂੰ ਜਾਣਨ ਤੋਂ ਪਹਿਲਾਂ ਸਾਨੂੰ ਇਕ ਹੋਰ ਵਰਤਾਰੇ ਨੂੰ ਸਮਝਣਾ ਪਵੇਗਾ ਜਿਸਨੂੰ Size Constancy ਭਾਵ ਅਕਾਰ ਸਥਿਰੀਕਰਣ ਕਿਹਾ ਜਾਂਦਾ ਹੈ ।

**ਅਕਾਰ ਸਥਿਰੀਕਰਣ :** ਵਿਗਿਆਨਕ ਤੌਰ ਤੇ ਅਸੀਂ ਜਾਣਦੇ ਹਾਂ ਕਿ ਨੇੜੇ ਵਾਲੀ ਵਸਤੂ ਦਾ ਅੱਖ ਦੇ ਅੰਦਰ ਰੈਟਿਨਾ ਉਪਰ ਪ੍ਰਤੀਬਿੰਬ ਵੱਡਾ ਬਣਦਾ ਹੈ ਅਤੇ ਦੂਰ ਵਾਲੀ ਵਸਤੂ ਦਾ ਛੋਟਾ। ਉਂਜ ਵੀ ਅਸੀਂ ਇਹ ਜਾਣਦੇ ਹੀ ਹਾਂ ਕਿ ਦੂਰ ਵਾਲੀ ਵਸਤੂ ਆਪਣੇ ਅਸਲੀ ਅਕਾਰ ਤੋਂ ਬਹੁਤ ਛੋਟੀ ਦਿਸਦੀ ਹੈ। ਪ੍ਰੰਤੂ ਚਾਹੇ ਦੂਰ ਵਾਲੀ ਵਸਤੂ ਸਾਨੂੰ ਦਿੱਸਣ ਵਿਚ ਛੋਟੀ ਦਿਸਦੀ ਹੈ ਫਿਰ ਵੀ ਸਾਨੂੰ ਉਸਦੇ ਅਸਲ ਅਕਾਰ ਬਾਰੇ ਕੋਈ ਭੁਲੇਖਾ ਨਹੀਂ ਹੁੰਦਾ। ਜਿਵੇਂ ਜੇ ਬਹੁਤ ਦੂਰ ਮੱਝਾਂ ਦਾ ਵੱਗ ਫਿਰਦਾ ਹੈ ਤਾਂ ਉਹ ਸਾਨੂੰ ਛੋਟੀਆਂ ਛੋਟੀਆਂ ਦਿਸਣਗੀਆਂ ਪਰ ਇਸਦੇ ਬਾਵਜੂਦ ਵੀ ਅਸੀਂ ਇਹ ਨਹੀਂ ਕਹਿੰਦੇ ਕਿ ਉਹ ਕੱਟੀਆਂ ਫਿਰਦੀਆਂ ਹਨ ਚਾਹੇ ਦਿਸਣ ਵਿਚ ਉ। ਕੱਟੀਆਂ ਤੋਂ ਵੀ ਛੋਟੀਆਂ ਦਿਸ ਰਹੀਆਂ ਹੁੰਦੀਆਂ ਹਨ। ਇਹ ਗੱਲ ਅਸੀਂ ਆਪਣੇ ਵਿਚ ਵਿਕਸਿਤ ਹੋਏ ਅਕਾਰ ਸਥਿਰੀਕਰਣ ਦੇ ਗੁਣ ਕਾਰਨ ਹੀ ਦਸ ਸਕਦੇ ਹੁੰਦੇ ਹਾਂ । ਭਾਵ ਸਾਨੂੰ ਪਤਾ ਹੁੰਦਾ ਹੈ ਕਿ ਉਹ ਸਾਨੂੰ ਦੂਰੀ ਕਰਕੇ ਹੀ ਛੋਟੀਆਂ ਦਿਸ ਰਹੀਆਂ ਹਨ ਅਤੇ ਸਾਡਾ ਦਿਮਾਗ **ਆਪਣੇ ਆਪ** ਵਸਤਾਂ ਦੇ ਪ੍ਰਤੀਬਿੰਬਾਂ ਨੂੰ ਵਸਤਾਂ ਦੀ ਦੂਰੀ ਦੇ ਹਿਸਾਬ ਨਾਲ ਐਡਜਸ਼ਟ ਕਰਕੇ ਹੀ ਅਨੁਭਵ ਕਰਦਾ ਹੈ। ਯਾਨੀ ਕਿ ਦਿਮਾਗ ਆਪਣੇ ਆਪ ਹੀ ਦੂਰ ਵਾਲੀ ਵਸਤੂ ਨੂੰ ਵੱਡਾ ਕਰਕੇ ਦੇਖਦਾ। ਇਸੇ ਗੁਣ ਨੂੰ ਅਕਾਰ ਸਥਿਰੀਕਰਣ ਕਿਹਾ ਜਾਂਦਾ ਹੈ। (ਉਂਝ ਇਸ ਅਕਾਰ ਸਥਿਰੀਕਰਣ ਵਿਚ ਵਸਤੂ ਦੇ ਪਿਛੋਕੜ (back ground) ਦਾ ਵੀ ਬਹੁਤ ਰੋਲ ਹੁੰਦਾ ਹੈ ਪ੍ਰੰਤੂ ਹਥਲੇ ਮਸਲੇ ਸਬੰਧੀ ਇਸਤੇ ਚਰਚਾ ਦੀ ਲੋੜ ਨਹੀਂ ਹੈ)

**ਸੂਰਜ ਦੀ ਦੂਰੀ ਦਾ ਭੁਲੇਖਾ :** ਦੂਸਰੀ ਗੱਲ ਸੁਭਾ ਜਾਂ ਸ਼ਾਮ ਦੇ ਵਕਤ ਦਿਮਾਗ ਨੂੰ ਸੂਰਜ ਦੀ ਦੂਰੀ ਵੱਧ ਅਨੁਭਵ ਹੁੰਦੀ ਹੈ ਕਿਉਂਕਿ ਸੂਰਜ ਅਤੇ ਸਾਡੇ ਵਿਚਕਾਰ ਦਰਖਤ, ਜਮੀਨ ਆਦਿ ਬਹੁਤ ਕੁਝ ਦਿਸਦਾ ਹੈ। ਜਿਥੋਂ ਤਕ ਸਾਨੂੰ ਧਰਤੀ ਉਪਰ ਕੁਝ ਨਾ ਕੁਝ ਦਿਸਦਾ ਹੈ ਸੂਰਜ ਉਸਤੋਂ ਵੀ ਪਰੇ ਦਿਸਦਾ ਹੈ। ਪ੍ਰੰਤੂ ਦੁਪਿਹਰ ਦੇ ਵਕਤ ਸੂਰਜ ਅਤੇ ਸਾਡੇ ਵਿਚਕਾਰ ਹੋਰ ਬਹੁਤਾ ਕੁਝ ਨਹੀਂ ਹੁੰਦਾ ਜਿਸ ਸਦਕਾ ਸਾਨੂੰ ਇਹ ਮੁਕਾਬਲਤਨ ਨੇੜੇ ਅਨੁਭਵ ਹੁੰਦਾ ਹੈ।

ਹੁਣ ਜੇ ਅਸਲ ਸਵਾਲ ਵਲ ਆਈਏ ਤਾਂ ਕੌਫਮੈਨ ਅਤੇ ਰਾਕ ਦੁਆਰਾ ਦਿਤੀ ਵਿਆਖਿਆ ਮੁਤਾਬਕ ਸਵੇਰੇ/ਸ਼ਾਮ ਸੂਰਜ ਜਾਂ ਚੰਦ ਦਾ ਵੱਡਾ ਦਿਸਣਾ ਅਕਾਰ ਸਥਿਰੀਕਰਣ ਦੇ ਗੁਣ ਦੀ ਗਲਤ ਜਗ੍ਹਾ ਤੇ ਵਰਤੋਂ ਕੀਤੇ ਜਾਣ ਕਾਰਣ ਹੁੰਦਾ ਹੈ। ਜਿਸ ਤਰਾਂ ਕਿ ਉਪਰ ਦਸਿਆ ਗਿਆ ਹੈ, ਦੂਮੇਲ ਤੇ, ਭਾਵ ਸਵੇਰੇ ਅਤੇ ਸ਼ਾਮ ਨੂੰ ਸੂਰਜ ਜਾਂ ਚੰਦ ਵਧ ਦੂਰ ਮਲੂਮ ਹੁੰਦੇ ਹਨ ਅਤੇ ਸਾਡਾ ਦਿਮਾਗ ਆਪਣੇ ਆਪ ਹੀ ਇ ਸਨੂੰ ਵੱਡਾ ਕਰਕੇ ਵੇਖਦਾ ਹੈ। ਜਦ ਕਿ ਅਸਲ ਵਿਚ ਸੂਰਜ ਦੀ ਦੂਰੀ ਦਾ ਦੁਪਿਹਰ ਅਤੇ ਸਵੇਰ ਮੌਕੇ ਕੋਈ ਫਰਕ ਨਹੀਂ ਹੁੰਦਾ । ਕਿਉਂਕਿ ਅਕਾਰ ਸਥਿਰੀਕਰਣ ਦਾ ਗੁਣ ਸਾਡੇ ਵਿਚ ਲੰਮੇ ਤਜਰਬੇ ਤੋਂ ਵਿਕਸਿਤ ਹੋਇਆ ਹੁੰਦਾ ਹੈ ਅਤੇ ਅਸੀਂ ਇਸਨੂੰ ਸੋਚ ਵਿਚਾਰ ਕੇ ਲਾਗੂ ਨਹੀਂ ਕਰਦੇ ਸਗੋਂ ਦਿਮਾਗ ਅਚੇਤ ਤੌਰ ਤੇ ਇਸਨੂੰ ਆਪਣੇ ਆਪ ਹੀ ਲਾਗੂ ਕਰਦਾ ਰਹਿੰਦਾ ਹੈ, ਇਸ ਲਈ ਇਸਤੇ ਸਾਡਾ ਕੋਈ ਬਹੁਤਾ ਕੰਟਰੋਲ ਨਹੀਂ ਹੁੰਦਾ। ਸੋ ਇਹ ਅਕਾਰ ਸਥਿਰੀਕਰਣ ਦਾ ਗੁਣ ਜਿਥੇ ਦੂਰ ਨੇੜੇ ਦੀਆਂ ਵਸਤੂਆਂ ਦੇ ਅਕਾਰ ਨੂੰ ਠੀਕ ਠੀਕ ਅਨੁਭਵ ਕਰਨ ਵਿਚ ਮਦਦ ਦਿੰਦਾ ਹੈ, ਉਥੇ ਕਦੇ ਕਦੇ ਇਹੋ ਜਿਹੇ, ਭੁਲਾਂ-ਦਰੇ ਵੀ ਪੈਦਾ ਕਰ ਦਿੰਦਾ ਹੈ ।

ਉਂਜ ਚੰਦ ਦੀ (ਕਿਉਂਕਿ ਸੂਰਜ ਵਲ ਦੁਪਹਿਰੇ ਦੇਖਣਾ ਸੰਭਵ ਨਹੀਂ ਹੁੰਦਾ) ਵਖ ਵਖ ਸਥਿਤੀਆਂ ਵਿਚ ਪੈਨਸਿਲ ਨੂੰ ਪੂਰੀ ਲੰਮੀ ਬਾਂਹ ਦੀ ਦੂਰੀ ਤੇ ਫੜਕੇ ਮਿਣਤੀ ਕਰਨ ਨਾਲ ਜਾਂ ਵਖ ਵਖ ਸਥਿਤੀਆਂ ਵਿਚ ਕੈਮਰੇ ਨਾਲ ਤਸਵੀਰਾਂ ਖਿੱਚਣ ਤੇ ਇਹ ਸਪਸ਼ਟ ਹੋ ਜਾਂਦਾ ਹੈ ਕਿ ਅਸਲ ਵਿਚ ਦਿਸ ਰਹੇ ਅਕਾਰ ਵਿਚ ਕੋਈ ਤਬਦੀਲੀ ਨਹੀਂ ਹੋਈ ਹੁੰਦੀ।

# ਰਸ਼ਦੀ ਦੇ ਹੱਕ ਵਿੱਚ ਅਵਾਜ਼ ਬੁਲੰਦ ਕਰੋ

ਅੱਜ ਸਾਰੇ ਸੰਸਾਰ ਵਿੱਚ, ਭਾਰਤੀ ਮੂਲ ਦੇ ਬ੍ਰਿਟੇਨ ਵਿਚ ਰਹਿ ਰਹੇ ਲੇਖਕ ਸਲਮਾਨ ਰਸ਼ਦੀ ਅਤੇ ਉਸਦੀ ਕਿਤਾਬ 'ਸ਼ੈਤਾਨ ਦੇ ਗੀਤ (Satanic Verses) ਬਾਰੇ ਹੰਗਾਮਾ ਉਠਿਆ ਹੋਇਆ ਹੈ। ਧਾਰਮਿਕ ਮੂਲਵਾਦੀਆਂ ਵਲੋਂ ਇਸਦੇ ਖਿਲਾਫ ਵਾਵੇਲਾ ਖੜ੍ਹਾ ਕੀਤਾ ਗਿਆ ਹੈ ਕਿ ਇਹ ਕਿਤਾਬ ਮੁਸਲਮਾਨਾਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾਦੀ ਹੈ। ਅੱਗੇ ਵੀ ਅਕਸਰ ਕਿਸੇ ਨਾ ਕਿਸੇ ਲਿਖਤ ਬਾਰੇ ਧਾਰਮਿਕ ਜਨੂੰਨੀ ਲੋਕ ਇਸ ਤਰ੍ਹਾਂ ਦੇ ਇਤਰਾਜ਼ ਉਠਾਉਂਦੇ ਹੀ ਰਹਿੰਦੇ ਹਨ ਪਰ ਇਸ ਵਾਰ ਤਾਂ ਇਹ ਹੰਗਾਮਾ ਸਭ ਹੱਦਾਂ ਬੰਨੇ ਟੱਪ ਗਿਆ ਜਿਸਦਾ ਮੁਖ ਕਾਰਣ ਇਰਾਨ ਦੇ ਅਇਤਉਲਾ ਖੋਮੈਨੀ ਵਲੋਂ ਰਸ਼ਦੀ ਨੂੰ ਕਤਲ ਕੀਤੇ ਜਾਣ ਦਾ ਫਤਵਾ ਸੁਨਾਉਣ ਅਤੇ ਇਹ ਕੰਮ ਪੂਰਾ ਕਰਨ ਵਾਲੇ ਕਾਤਲ ਨੂੰ ਬਹੁਤ ਭਾਰੀ ਇਨਾਮ ਨਾਲ ਨਿਵਾਜਣ ਦਾ ਐਲਾਨ ਕਰਨਾ ਹੈ।

ਮੁਸਲਿਮ ਦੇਸ਼ਾਂ ਤੋਂ ਬਿਨਾਂ ਜਿੰਨ੍ਹਾਂ ਦੇਸ਼ਾਂ ਨੇ ਇਸ ਕਿਤਾਬ ਉਪਰ ਪਾਬੰਦੀ ਲਗਾਈ ਹੈ ਉਹਨਾਂ ਵਿਚੋਂ ਮੁੱਖ ਦੇਸ਼ ਭਾਰਤ ਹੀ ਹੈ। ਸਾਡੇ ਇਸ ਅਖੌਤੀ ਸੈਕੂਲਰ ਦੇਸ਼ ਦੀ ਸਰਕਾਰ ਦਾ ਤਾਂ ਮੁੱਖ ਕਿੱਤਾ ਹੀ ਇਹੋ ਹੈ ਕਿ ਕਦੇ ਕਿਸੇ ਧਰਮ ਦੇ ਲੋਕਾਂ ਦੀਆਂ ਫਿਰਕੂ ਭਾਵਨਾਵਾਂ ਨੂੰ ਹੱਲਾਸ਼ੇਰੀ ਦਿਉ ਅਤੇ ਕਦੇ ਕਿਸੇ ਧਰਮ ਦੇ ਲੋਕਾਂ ਦੀਆਂ ਭਾਵਨਾਵਾਂ ਨੂੰ ਠੇਸ ਪਹੁੰਚਾਓ। ਸੋ ਆਵਦੇ ਇਸ ਸੁਭਾਅ ਅਨੁਸਾਰ ਹੀ ਭਾਰਤ ਉਹਨਾਂ ਪਹਿਲੇ ਦੇਸ਼ਾਂ ਵਿਚੋਂ ਸੀ ਜਿਸਨੇ ਇਸ ਕਿਤਾਬ ਉਪਰ ਪਾਬੰਦੀ ਲਗਾਈ ਹਾਲਾਂ ਕਿ ਪਾਬੰਦੀ ਲਗਾਉਣ ਵੇਲੇ ਤੱਕ, ਨ੍ਹਾ ਤਾਂ ਕਿਸੇ ਮੰਤਰੀ ਜਾਂ ਸਬੰਧਿਤ ਸਰਕਾਰੀ ਅਧਿ- ਕਾਰੀ ਨੇ ਇਹ ਕਿਤਾਬ ਪੜ੍ਹੀ ਸੀ ਅਤੇ ਨਾ ਹੀ ਪਾਬੰਦੀ ਦੀ ਮੰਗ ਕਰਨ ਵਾਲਿਆਂ ਨੇ। ਇਸਦੇ ਮੁਕਾਬਲੇ ਕਨੇਡਾ ਦੀ ਸਰਕਾਰ ਨੇ ਇਕ ਵਾਰ ਤਾਂ ਚਾਹੇ ਰੌਲਾ ਗੌਲਾ ਸੁਣਕੇ ਆਰਜੀ ਪਾਬੰਦੀ ਲਗਾਈ ਪ੍ਰੰਤੂ ਫਿਰ ਵੀ ਤੁਰੰਤ ਹੀ ਸਰਕਾਰੀ ਤੌਰ ਤੇ ਕਿਤਾਬ ਮੰਗਵਾ ਕੇ ਪੜ੍ਹੀ ਗਈ ਅਤੇ ਇਹ ਵੇਖਕੇ ਕਿ ਇਸ ਇਸ ਵਿਚ ਕੁਝ ਵੀ ਇਤਰਾਜਯੋਗ ਨਹੀ ਹੈ, ਫੌਰੀ ਪਾਬੰਦੀ ਚੁੱਕ ਲਈ ਗਈ। ਭਾਰਤ ਵਿਚ ਤਾਂ ਧਰਮ ਦੇ ਠੇਕੇਦਾਰਾਂ ਨੇ ਹੋਰ ਕਮਾਲ ਕਰ ਦਿੱਤੀ ਕਿ ਬਾਵਜੂਦ ਇਸਦੇ ਕਿ ਭਾਰਤ ਸਰਕਾਰ ਨੇ ਸਭ ਤੋਂ ਪਹਿਲਾਂ ਪਾਬੰਦੀ ਲਗਾਈ, ਬਾਵਜੂਦ ਇਸਦੇ ਕਿ ਸਲਮਾਨ ਰਸ਼ਦੀ ਖੁਦ ਮੁਸਲਮਾਨ ਹੈ ਕਸ਼ਮੀਰ ਵਿੱਚ ਵੱਡੀ ਪੱਧਰ ਤੇ ਹਿੰਸਕ ਵਾਰਦਾਤਾਂ ਕੀਤੀਆਂ ਗਈਆਂ ਅਤੇ ਅੱਗਾਂ ਉਹਨਾਂ ਦੀਆਂ ਦੁਕਾਨਾਂ ਨੂੰ ਲਾਈਆਂ ਗਈਆਂ ਜਿੰਨ੍ਹਾਂ ਨੇ ਕਦੇ ਰਸ਼ਦੀ ਜਾਂ ਉਸਦੀ ਕਿਤਾਬ ਦਾ ਨਾਮ ਵੀ ਨਹੀਂ ਸੀ ਸੁਣਿਆਂ।

ਜੇ ਰਸਦੀ ਨੂੰ ਕਤਲ ਕਰ ਦਿੱਤਾ ਜਾਂਦਾ ਹੈ ਤਾਂ ਸਪਸ਼ਟ ਹੈ ਕਿ ਉਹ ਧਾਰਮਿਕ ਜਨੂੰਨ ਦੀ ਬਲੀ ਚੜ੍ਹਨ ਵਾਲਾ ਕੋਈ ਪਹਿਲਾ ਵਿਅਕਤੀ ਤਾਂ ਨਹੀਂ ਹੋਵੇਗਾ ਪਰ ਜੇ ਇਹ ਕਤਲ ਹੋ ਜਾਂਦਾ ਹੈ ਤਾਂ ਇਹ ਸਾਡੇ ਯੁੱਗ ਨੂੰ ਜਮਹੂਰੀਅਤ ਦਾ ਯੁੱਗ ਕਹਿਣ ਉਪਰ ਲਾਹਨਤ ਹੋਵੇਗਾ। ਇਹ ਸਾਡੇ ਯੁੱਗ ਨੂੰ ਪੁਲਾੜ ਯੁੱਗ ਕਹਿਣ ਉਪਰ ਲਾਹਨਤ ਹੋਵੇਗੀ।

ਚਾਹੇ ਧਾਰਮਿਕ ਜਨੂੰਨ ਬਹੁਤ ਲੋਕਾਂ ਦੇ ਸਿਰ ਚੜ੍ਹ ਕੇ ਬੋਲ ਰਿਹਾ ਹੈ ਪਰ ਦੁਨੀਆਂ ਭਰ ਦੇ ਇਨਸਾਫ ਪਸੰਦ ਲੋਕ ਵੀ ਚੁੱਪ ਨਹੀਂ ਹਨ। ਸਾਰੀ ਦੁਨੀਆਂ ਵਿੱਚ ਜਮਹੂਰੀ ਜਥੇਬੰਦੀਆਂ, ਲੇਖਕਾਂ ਅਤੇ ਬੁਧੀਜੀਵੀਆਂ ਵਲੋਂ ਰਸ਼ਦੀ ਦੇ ਹੱਕ ਵਿਚ ਅਵਾਜ਼ ਉਠਾਈ ਜਾ ਰਹੀ ਹੈ, ਮੁਜ਼ਹਰੇ ਕੀਤੇ ਜਾ ਰਹੇ ਹਨ। ਜਰਮਨ ਲੇਖਕਾਂ ਦੀ ਸਭਾ ਵਲੋਂ ਇਸਨੂੰ ਆਪਣੇ ਖਰਚੇ ਤੇ ਛਾਪਿਆ ਜਾ ਰਿਹਾ ਹੈ। ਨਿਊਯਾਰਕ ਵਿਚ ਅਮਰੀਕਾ ਦੇ ਮਸ਼ਹੂਰ ਲੇਖਕਾਂ ਵੱਲੋਂ ਲੋਕਾਂ ਦੇ ਇਕੱਠਾਂ ਵਿਚ ਇਸਨੂੰ ਪੜ੍ਹ ਕੇ ਸੁਣਾਇਆ ਜਾ ਰਿਹਾ ਹੈ। ਦੁਨੀਆਂ ਭਰ ਦੀਆਂ ਮੁੱਖ ਭਸ਼ਾਵਾਂ ਇਸਦੇ ਤੇਜੀ ਨਾਲ ਅਨੁਵਾਦ ਕੀਤੇ ਜਾ ਰਹੇ ਹਨ। ਇਸਦੇ ਪ੍ਰਕਾਸ਼ਕਾਂ -ਵਾਈਕਿੰਗ ਪੈਂਗੂਇਨ ਪ੍ਰਕਾਸ਼ਨ- ਵੱਲੋਂ ਧਮਕੀਆਂ ਦੇ ਬਾਵਜੂਦ ਇਸਨੂੰ ਛਾਪਣਾ ਅਤੇ ਵੰਡਣਾ ਜਾਰੀ ਹੈ।

ਚਾਹੇ ਇਸ ਨਾਵਲ ਦਾ ਵਿਸ਼ਾ ਵਸਤੂ ਬਹੁਤਾ ਮਹੱਤਵਪੂਰਨ ਨਾ ਵੀ ਹੋਵੇ ਪਰ ਇਸਨੂੰ ਛਾਪਣਾ, ਵੰਡਣਾ ਅਤੇ ਪੜ੍ਹੇ ਜਾਣਾ ਧਾਰਮਿਕ ਕੱਟੜਪੁਣੇ ਦੇ ਵਿਰੋਧ ਵਿਚ ਅਤੇ ਵਿਚਾਰਾਂ ਦੇ ਪ੍ਰਗਟਾਅ ਦੀ ਅਜ਼ਾਦੀ ਲਈ ਇਕ ਚਿੰਨ ਵਜੋਂ ਮਹੱਤਤਾ ਅਖਤਿਆਰ ਕਰ ਗਿਆ ਹੈ। ਅਸੀਂ ਤਰਕਸ਼ੀਲ ਸੋਸਾਇਟੀ ਪੰਜਾਬ ਵਲੋਂ ਧਾਰਮਿਕ ਜਨੂੰਨੀ ਲੋਕਾਂ ਵਲੋਂ ਰਸ਼ਦੀ ਨੂੰ ਕਤਲ ਕੀਤੇ ਜਾਣ ਦੀਆਂ ਧਮਕੀਆਂ ਦੀ ਜੋਰਦਾਰ ਨਿਖੇਧੀ ਕਰਦੇ ਹਾਂ ਅਤੇ ਭਾਰਤ ਸਰਕਾਰ ਪਾਸੋਂ ਇਸ ਕਿਤਾਬ ਉਪਰੋਂ ਪਾਬੰਦੀ ਚੁੱਕਣ ਦੀ ਮੰਗ ਕਰਦੇ ਹਾਂ। ●



# ਚਿੱਠੀਆਂ

(ਵਿਗਿਆਨਕ ਵਿਚਾਰ ਦੇ ਜਨਵਰੀ ਅੰਕ ਵਿਚ ਮਨੁੱਖ ਵਿਚ ਮੁੰਡਾ ਜਾਂ ਕੁੜੀ ਪੈਦਾ ਹੋਣ ਨੂੰ ਕੰਟਰੋਲ ਕਰ ਸਕਣ ਦੀ ਇਕ ਵਿਧੀ ਬਾਰੇ ਜਾਣਕਾਰੀ ਦਿੰਦਾ ਪੱਛਮੀ ਜਰਮਨੀ ਤੋਂ ਬਿੰਦਰ ਸਿੰਘ ਭੁੱਲਰ ਦਾ ਇਕ ਖਤ ਪ੍ਰਕਾਸ਼ਿਤ ਕੀਤਾ ਗਿਆ ਸੀ। ਇਸ ਖਤ ਦੇ ਪ੍ਰਤੀਕਰਮ ਵਜੋਂ ਕੁਝ ਹੋਰ ਖਤ ਪ੍ਰਾਪਤ ਹੋਏ ਹਨ ਜਿਨਾਂ ਵਿਚ ਉਸ ਜਾਣਕਾਰੀ ਦੀ ਸਚਾਈ ਤੇ ਸ਼ੰਕਾ ਜਾਹਿਰ ਕੀਤਾ ਗਿਆ ਹੈ। ਇਸ ਮਸਲੇ ਤੇ ਅਸੀਂ ਸੰਪਾਦਕੀ ਬੋਰਡ ਵਲੋਂ ਤਾਂ ਕੋਈ ਫੈਸਲਾ ਨਹੀਂ ਦੇ ਸਕਦੇ, ਸੋ ਹੇਠ ਦਿਤੇ ਜਾ ਰਹੇ ਖਤਾਂ ਸਬੰਧੀ ਅਸੀ ਬਿੰਦਰ ਸਿੰਘ ਭੁੱਲਰ ਪਾਸੋਂ ਹੀ ਆਸ ਕਰਦੇ ਹਾਂ ਕਿ ਉਹ ਸਪਸ਼ਟੀਕਰਣ ਦੇਣਗੇ ਜਾਂ ਜਦ ਸਾਨੂੰ ਇਸ ਸਬੰਧੀ ਕੋਈ ਹੋਰ ਠੋਸ ਜਾਣਕਾਰੀ ਪ੍ਰਾਪਤ ਹੋ ਸਕੀ ਤਾਂ ਉਹ ਅਸੀਂ ਪਾਠਕਾਂ ਨਾਲ ਜਰੂਰ ਸਾਂਝੀ ਕਰਾਂਗੇ)।

-ਵਿਗਿਆਨਕ ਵਿਚਾਰ ਜਨਵਰੀ 89 'ਚ ਛਪੇ ਬਿੰਦਰ ਸਿੰਘ ਭੁਲਰ ਦੇ ਖਤ ਸਬੰਧੀ ਮੈਂ ਕੁਝ ਵਿਚਾਰ ਸਾਂਝੇ ਕਰਨਾਂ ਚਾਹੁੰਦਾ ਹਾਂ।

ਬਿੰਦਰ ਜੀ ਕਿਸ ਨਵੀਂ ਖੋਜ ਦੀ ਗੱਲ ਕਰ ਰਹੇ ਹਨ, ਇਥੇ ਬਰਤਾਨੀਆਂ ਵਿਚ ਮੈਨੂੰ ਇਹਦਾ ਕੋਈ ਇਲਮ ਨਹੀਂ ਅਤੇ ਨਾ ਹੀ ਕਿਸੇ ਦੋਸਤ ਨੇ ਇਸਦਾ ਜ਼ਿਕਰ ਕੀਤਾ ਹੈ ਜਦੋਂ ਕਿ ਸਾਡਾ ਸਾਰਾ ਸਰਕਲ ਹੀ ਤਰਕਸ਼ੀਲ ਵਿਚਾਰਾਂ ਵਾਲਾ ਅਤੇ ਅਗਾਂਹ ਵਧੂ ਖਿਆਲਾਂ ਵਾਲਾ ਹੈ। ਮੈਂ ਬਿੰਦਰ ਜੀ ਅਤੇ ਉਹਨਾਂ ਦੇ ਡਾਕਟਰ ਦੋਸਤਾਂ ਨੂੰ ਬੇਨਤੀ ਕਰਦਾ ਹਾਂ ਕਿ ਉਹ ਕੋਈ ਖੁਰਾ ਖੋਜ ਯੌਰਪ 'ਚ ਕਿਤੇ ਵੀ ਦੱਸਣ ਜਿਥੋਂ ਮੈਂ ਵੀ ਇਹ ਸਮੱਗਰੀ ਲੈ ਸਕਾਂ।

ਯੌਰਪ ਵਿਚ ਔਰਤਾਂ ਦੇ ਹੱਕਾਂ ਬਾਰੇ ਕਾਫੀ ਮੁਹਿੰਮਾ ਚਲਦੀਆਂ ਹਨ ਅਤੇ ਬਹੁਤੀਆਂ ਔਰਤਾਂ ਇਸ ਬਾਰੇ ਬਹੁਤ ਸੁਚੇਤ ਵੀ ਹਨ ਪਰ ਉਨਾਂ ਨਾਲ ਸਲਾਹ ਮਸ਼ਵਰਿਆਂ ਦੌਰਾਨ ਵੀ ਬਿੰਦਰ ਜੀ ਵਾਲੀ ਗੱਲ ਕਦੇ ਸਾਹਮਣੇ ਨਹੀਂ ਆਈ। ਖੈਰ ਤੁਸੀਂ ਮੇਰਾ ਪਤਾ ਛਾਪ ਦੇਣਾ ਤਾਂ ਕਿ ਬਿੰਦਰ ਜੀ ਸੰਪ- ਰਕ ਕਰ ਸਕਣ।

ਬਾਕੀ ਮੈਂ ਅਤੇ ਮੇਰੇ ਸਾਥੀ ਤੁਹਾਡੇ ਇਸ਼ ਨਿੱਗਰ ਉਦਮ ਦੇ ਨਾਲ ਹਾਂ ਸ਼ਾਇਦ ਇਥੇ ਵੀ ਇਹੋ ਜਿਹੀ ਇਕ ਸਭਾ ਜਲਦੀ ਹੀ ਬਣਾਈਏ।

Harish Malhotra
24 Friary Gardens, Handsworthwood
BIRMINGHAM, ENGLAND-B218 ET

-ਜਨਵਰੀ 1989 ਦੇ ਵਿਗਿਆਨਕ ਵਿਚਾਰ ਦੇ ਪੰਨਿਆਂ ਅੰਦਰ ਪੱਛਮੀ ਜਰਮਨੀ ਦੇ ਤਰਕਸ਼ੀਲ ਸਾਥੀ ਬਿੰਦਰ ਸਿੰਘ ਭੁੱਲਰ ਵਲੋਂ ਭੇਜੀ ਮੁੰਡਾ ਜਾ ਕੁੜੀ ਹੋਣ ਨੂੰ ਕੰਟਰੋਲ ਕਰਨ ਬਾਰੇ ਜਾਣਕਾਰੀ ਪੜ੍ਹੀ। ਇਸ ਜਾਣਕਾਰੀ ਮੁਤਾਬਿਕ ਜੇ ਸੰਭੋਗ ਕ੍ਰਿਆ ਉਸ ਵਕਤ ਹੋਵੇ ਜਿਸ ਘੰਟੇ ਔਰਤ ਦਾ ਬੀਜਅੰਡ ਬੱਚੇਦਾਨੀ ਵਿਚ ਪਹੁੰਚਦਾ ਹੈ ਤਾਂ 99% ਮੁੰਡਾ ਪੈਦਾ ਹੋਵੇਗਾ ਤੇ ਜਿੰਨਾ ਇਹ ਸਮਾਂ ਦੂਰ ਹੋਵੇਗਾ ਉਨੇ ਕੁੜੀ ਪੈਦਾ ਹੋਣ ਦੇ ਚਾਨਸ ਹੋਣਗੇ।

ਡਾਕਟਰੀ ਵਿਗਿਆਨ ਨਾਲ ਸਬੰਧਿਤ ਮਾਹਰਾਂ ਅਨੁਸਾਰ ਦੋ ਮਾਹਵਾਰੀਆਂ ਦੇ ਦਰਮਿਆਨ ਪੰਜ ਜਾਂ ਛੇ ਦਿਨ ਅਜਿਹੇ ਆਉਂਦੇ ਹਨ ਜਿਨਾਂ ਵਿਚ ਜੇਕਰ ਸੰਭੋਗ ਕ੍ਰਿਆ ਹੁੰਦੀ ਹੈ ਤਾਂ ਔਰਤ ਗਰਭ ਧਾਰਨ ਕਰ ਸਕਦੀ ਹੈ। ਦੇਖਣ ਵਾਲੀ ਗੱਲ ਇਹ ਹੈ ਕਿ ਮੁੰਡਾ ਪੈਦਾ ਹੋਣ ਵਾਲੇ ਘੰਟੇ (ਭਾਵ ਥੋੜੇ ਸਮੇਂ) ਦੇ ਮੁਕਾਬਲੇ ਕੁੜੀ ਪੈਦਾ ਹੋਣ ਦੇ ਚਾਨਸ ਵਾਲਾ ਸਮਾਂ ਕਿਤੇ ਜਿਆਦਾ ਹੈ। ਦੁਨੀਆਂ ਦੇ ਘੱਟੋ ਘੱਟ 95% ਜੋੜੇ ਬਿਨਾਂ ਕਿਸੇ ਵਿਸੇਸ਼ ਘੰਟੇ ਦਾ ਖਿਆਲ ਰੱਖਿਆਂ ਸੰਭੋਗ ਕ੍ਰਿਆ ਵਿਚ ਸ਼ਾਮਲ ਹੁੰਦੇ ਹਨ। ਇਸ ਲਈ ਸਮੇਂ ਦੇ ਅਨੁਪਾਤ ਅਨੁਸਾਰ ਦੁਨੀਆਂ ਵਿਚ ਔਰਤਾਂ ਦੀ ਆਬਾਦੀ ਬਹੁਤ ਜਿਆਦਾ ਹੋਣੀ ਚਾਹੀਦੀ ਸੀ ਅਤੇ ਮਰਦਾਂ ਦੀ ਘੱਟ। ਪਰ ਹਕੀਕਤ ਵਿਚ ਅਜਿਹਾ ਨਹੀਂ ਹੈ। ਔਰਤਾਂ ਮਰਦਾਂ ਦੀ ਅਬਾਦੀ ਲਗਭਗ ਅੱਧੋ-ਅੱਧ ਹੈ।

ਉਪਰੋਕਤ ਦਲੀਲ ਦਾ ਅਰਥ ਬਿੰਦਰ ਸਿੰਘ ਭੁੱਲਰ ਦੀ ਜਾਣਕਾਰੀ ਨੂੰ ਰੱਦ ਕਰਨਾ ਨਹੀਂ ਸਗੋਂ ਸਾਡੇ ਵਲੋਂ ਜਗਿਆਸੂ ਸ਼ੰਕਾ ਹੀ ਹੈ। ਇਸ ਬਾਰੇ ਵਿਸਥਾਰਿਤ ਜਾਣਕਾਰੀ ਦੀ ਲੋੜ ਹੈ।

ਰਣਧੀਰ ਗਿੱਲਪੱਤੀ ਤੇ ਸਾਥੀ
ਇਕਾਈ ਬਠਿੰਡਾ

-ਮੁੰਡਾ ਜਾਂ ਕੁੜੀ ਦਾ ਲਿੰਗ ਕੰਟਰੋਲ ਕਰਨ ਬਾਰੇ ਜੋ ਥਿਊਰੀ ਬਿੰਦਰ ਸਿੰਘ ਭੁੱਲਰ ਨੇ ਦਿਤੀ ਹੈ ਉਹ ਸਿਧਾਂਤਕ ਹੀ ਹੈ ਕਿਉਂਕਿ ਅਜੇ ਤਕ ਕੋਈ ਅਜਿਹਾ ਭਰੋਸੇਵੰਦ ਤਰੀਕਾ ਈਜਾਦ ਨਹੀਂ ਹੋਇਆ ਜੋ ਇਹ ਦਸ ਸਕੇ ਕਿ OVUM ਕਦੋਂ ਤਿਆਰ ਹੋ ਕੇ ਬੱਚੇਦਾਨੀ ਵਿਚ ਆਇਆ। ਇਸਦੇ ਆਉਣ ਦੇ ਸਮੇਂ ਸਬੰਧੀ ਸਿਰਫ਼ ਅਨੁਮਾਨ ਹੀ ਲਗਾਇਆ ਜਾਂਦਾ ਹੈ ਕਿ ਇਹ ਮਹਾਂਵਾਰੀ ਸ਼ੁਰੂ ਤੋਂ 14-16 ਵੇਂ ਦਿਨਾਂ ਵਿਚ ਬਾਹਰ ਆਉਂਦਾ ਹੈ। ਜਿਥੋਂ ਤਕ ਟੈਂਪਰੇਚਰ ਵਾਲੇ ਤਰੀਕੇ ਦਾ ਸਵਾਲ ਹੈ ਇਸ ਵਿਚ ਵੀ ਕਈ ਅਮਲੀ ਮੁਸ਼ਕਲਾਂ ਹਨ ਕਿਉਂਕਿ ਟੈਂਪਰੇਚਰ 'ਚ ਫਰਕ ਕਿਸੇ ਹੋਰ ਕਾਰਣ ਕਰਕੇ ਵੀ ਹੋ ਸਕਦਾ ਹੈ। ਸਿੱਟੇ ਵਜੋਂ ਅਸੀਂ ਇਹੀ ਕਹਿ ਸਕਦੇ ਹਾਂ ਕਿ ਹਾਲੇ ਅਸੀਂ **Ovum** (ਬੀਜਅੰਡ) ਦਾ ਸਹੀ ਆਗਮਨ ਸਮਾਂ ਕੱਢਣ ਤੋਂ ਅਸਮਰਥ ਹਾਂ ਤੇ ਇਸੇ ਕਰਕੇ ਬੱਚੇ ਦਾ ਸੈਕਸ ਨਿਰਧਾਰਿਤ ਕਰਨ ਤੋਂ ਵੀ ਅਸਮਰਥ ਹਾ। ਬਾਕੀ ਸਾਧਾਂ ਸੰਤਾਂ ਦਾ ਇਸ ਸਬੰਧੀ ਦਵਾਈਆਂ ਦੇਣਾ ਤਾਂ ਇਕ ਫਰੇਬ ਹੈ ਹੀ।

ਜਰਨੈਲ ਸਿੰਘ **S.S.E.**
ਘੁਲਾਲ (ਲੁਧਿਆਣਾ)

# ਖ਼ੂਨਦਾਨ ਬਾਰੇ

ਫ਼ਰਵਰੀ ਅੰਕ ਵਿਚ ਅਸ਼ੋਕ ਚਾਵਲਾ ਦਾ ਲੇਖ 'ਮਾਨਵੀ ਖ਼ੂਨ ਅਤੇ ਖ਼ੂਨਦਾਨ' ਮਨੁੱਖ ਜਾਤੀ ਦੇ ਹਿਤਾਂ ਲਈ ਖ਼ੂਨਦਾਨ ਦੀ ਮਹੱਤਤਾ ਨੂੰ ਦਰਸਾਉਂਦਾ ਪ੍ਰੌੜ ਲੇਖ ਸੀ। ਡਾਕਟਰੀ ਵਿਗਿਆਨ ਦੇ ਤੱਥਾਂ ਤੇ ਅਧਾਰਿਤ ਇਹ ਗੱਲ ਕਿ ਤਿੰਨ ਮਹੀਨਿਆਂ ਵਿਚ ਖ਼ੂਨ ਫਿਰ ਪੂਰਾ ਹੋ ਜਾਂਦਾ ਹੈ, ਨੂੰ ਸਮਝਦਿਆਂ ਸਾਨੂੰ ਇਸ ਨੇਕ ਕਾਰਜ ਵਿਚ ਹਿੱਸਾ ਪਾਉਣਾ ਚਾਹੀਦਾ। ਪਰ ਸੁਣਨ ਵਿਚ ਆਇਆ ਹੈ। ਕਿ ਅੱਜ-ਕੱਲ ਸਰਕਾਰੀ ਫ਼ਰਿਸ਼ਤੇ ਖ਼ੂਨ ਵੀ ਬਲੈਕ ਕਰਨ ਲਗ ਪਏ ਹਨ ਜਾਂ ਆਪਣੇ ਚਹੇਤਿਆਂ ਨੂੰ ਹੀ ਦਿੰਦੇ ਹਨ ਸੋ ਖ਼ੂਨਦਾਨ ਕਰਨ ਲੱਗੇ ਇਹ ਧਿਆਨ ਰੱਖੋ ਕਿ ਦਿੱਤਾ ਖ਼ੂਨ ਅਜਾਈ ਤਾਂ ਨਹੀਂ ਜਾ ਰਿਹਾ।

ਡਾ: ਰਾਮ ਸਿੰਘ ਢਿਲੋਂ
ਹਰਿਓ ਕਲਾਂ (ਲੁਧਿਆਣਾ)

# ਮਿੰਨੀ ਕਹਾਣੀ

ਪੰਡਿਤ ਜੀ ਕੋਲ ਆਥਣ ਸਵੇਰ ਦੋ ਚਾਰ ਬੁੜੀਆਂ ਤਾਂ ਆਉਂਦੀ ਹੀ ਸਨ। ਜਿਸ ਨੇ ਆਉਣਾ ਨਾਲ ਪਰਸ਼ਾਦ ਵੀ ਜਰੂਰੀ ਲਿਆਉਣਾ। ਕਿਸੇ ਨੇ ਪਤਾਸਿਆਂ ਦਾ ਕਿਸੇ ਲੱਡੂਆਂ ਦਾ। ਪੰਡਿਤ ਫੜ ਫੜ ਕੋਲ ਰੱਖੇ ਪੀਪੇ ਵਿਚ ਪਾਈ ਜਾਂਦਾ। ਪਾਉਣ ਲੱਗਿਆਂ ਮਾੜਾ ਮੋਟਾ ਆਸੇ-ਪਾਸੇ ਡਿੱਗ ਪੈਂਦਾ ਸੀ ਤੇ ਉਸਤੇ ਕੀੜਿਆਂ ਦਾ ਮੇਲਾ ਲੱਗਿਆ ਰਹਿੰਦਾ ਸੀ। ਕਿਤੇ 2 ਕੋਈ ਕੀੜਾ ਪੰਡਿਤ ਜੀ ਦੇ ਆਸਣ ਤੇ ਆ ਚੜਦਾ ਤੇ ਪੰਡਿਤ ਨੂੰ ਵੀ ਭੋਗ ਲਾ ਜਾਂਦਾ ਸੀ। ਪੰਡਿਤ ਕੀੜਿਆਂ ਦੇ ਹਮਲੇ ਤੋਂ ਤੰਗ ਆ ਗਿਆ। ਇਸ ਤੋਂ ਬਚਣ ਦਾ ਇਕੋ ਇਕ ਇਲਾਜ ਸੀ ਡੀ.ਡੀ.ਟੀ.। ਜਿਉਂ ਹੀ ਉਸਨੇ ਡੀ.ਡੀ.ਟੀ. ਦੇ ਡੱਬੇ ਨੂੰ ਹੱਥ ਪਾਇਆ ਐਨ ਉਸੇ ਮੌਕੇ ਮਾਈ ਰੱਜੀ ਨੇ ਵੀ ਆ ਦਰਸ਼ਨ ਦਿੱਤੇ। ਪੰਜਾਂ ਦਾ ਨੋਟ ਉਸਦੇ ਆਸਣ ਤੇ ਰੱਖਦੀ ਬੋਲੀ "ਪੰਡਿਤ ਜੀ ਭੂਰੇ ਦੇ ਬਾਪੂ ਨੂੰ ਚਾਰ ਦਿਨ ਹੋਗੇ ਤਾਪ ਈ ਨੀ ਲੱਥਾ। ਭੂਰੇ ਨੇ ਅਡ ਦੁਖੀ ਕੀਤਾ ਚੰਦਰਾ ਸ਼ਰਾਬ ਨੀ ਪੀਣੋ ਹਟਦਾ। ਬਥੇਰਾ ਵਿਲਕਦੀਆਂ ਵੇ ਪੁੱਤ! ਨਾ ਪੀਆ ਕਰ, ਨਾ ਪੀਆ ਕਰ ਤੈਨੂੰ ਡਬ ਕੇ ਰੱਖਦੂ ਕਿਹੜਾ ਸੁਣਦੇ ਐ ਅੱਜ ਕੱਲ ਦੇ ਛੋਕਰੇ। ਉਧਰੋਂ ਬਿਗਾਨੀ ਧੀ ਬਿਮਾਰ ਪਈ ਏ ਓਦਾ ਨੀ ਖਿਆਲ ਕਰਦਾ। ਕੱਲ ਮੱਝ ਲੱਤ ਚੁੱਕਗੀ ਅਜੇ ਪੰਦਰਾਂ ਦਿਨ ਨੀ ਹੋਏ ਸੂਈ ਨੂੰ ਪੋਟਾ ਪੋਟਾ ਦੁਖੀ ਐ ਭਾਈ ਮੇਰਾ ਤਾਂ . ..." ਬਿਲਕੁਲ ਬਿਮਾਰੀ ਪੱਖੋਂ ਪੰਡਿਤ ਦੇ ਪਰਿਵਾਰ ਦਾ ਵੀ ਇਹੀ ਹਾਲ ਸੀ। ਕੁੱਬ ਤੇ ਹੱਥ ਰਖਦਾ ਇਕ ਵਾਰ ਨੋਟ ਵਲ ਵੇਖਕੇ ਪੰਡਿਤ ਬੋਲਿਆ "ਭਾਈ ਥੋਡੇ ਤੇ ਸ਼ਨੀ ਗ੍ਰਹਿ ਦਾ ਚੱਕਰ ਚਲਦਾ ਕੀੜਿਆਂ ਦੇ ਭੌਣ ਤੇ ਤਿਲ ਚੌਲੀ ਪਾਇਆ ਕਰੋ ਤਿਲ ਚੌਲੀ"

ਤੇ ਸੌਖਾ ਜਿਹਾ ਇਲਾਜ ਦੱਸ ਕੇ ਪੰਡਿਤ ਜੀ ਕੀੜਿਆਂ ਤੇ ਡੀ.ਡੀ.ਟੀ. ਖਿਲਾਰਨ ਲੱਗ ਪਏ।

**ਜਸਵਿੰਦਰ ਬੰਬੀਹਾ ਮਲੋਟ।**

ਭੁੱਲ ਦੀ ਸੋਧ

ਪੇਜ ਨੰ: 10 ਪਹਿਲਾ ਕਾਲਮ ਕਵਿਤਾ (ਅੱਜ ਦੀ...) ਦੀ ਲੇਖਕਾ ਦਾ ਨਾਂ ਚਮਕੌਰ ਸਿੰਘ ਦੀ ਬਜਾਇ **'ਚਮਕੌਰ ਆਜ਼ਾਦ'** ਕੋਟਕਪੂਰਾ ਪੜਿਆ ਜਾਵੇ।



(ਸਫ਼ਾ 24 ਦੀ ਬਾਕੀ)

"ਹਾਂ-ਹਾਂ ਜੀ ਹੋਈ ਵੀ ਹੈ।"

"ਤਾਂ ਤੁਸੀਂ ਸੀਤਾ ਸਮਾਨ ਹੋ।"

"ਪੈ ਅਰਾਮ ਨਾਲ ਚੱਲ..............।"

"ਤੁਹਾਡਾ ਪਤੀ ਫ਼ਿਰ ਸ੍ਰੀ ਰਾਮ ਹੋਇਆ ਹੈ ਸਿਸਟਰ ਜੀ" ਉਸ ਨੇ ਵਿਚੋਂ ਕੱਟਿਆ।

"ਹਾਂਜੀ, ਤੂੰ ਚੱਲ ਬੈਡ ਤੇ ਪੈ।"

"ਸਿਸਟਰ ਜੀ ਮੈਂ ਹਨੂੰਮਾਨ ਹੋਇਆ, ਫਿਰ।" ਆਸੇ ਪਾਸੇ ਖੜ੍ਹੇ ਹੋਰ ਵੀ ਅਪਣਾ ਹਾਸਾ ਨਾ ਰੋਕ ਸਕੇ। ਇੱਥੋਂ ਤੀਕ ਕਿ ਸਿਸਟਰ ਵੀ ਹੱਸਣੋਂ ਨਾ ਰਹਿ ਸਕੀ। ਉਪਰ ਨੂੰ ਮੂੰਹ ਕਰਕੇ ਕਹਿਣ ਲੱਗਿਆ "ਸਿਸਟਰ ਜੀ ਕਹੋ ਜੈ ਸ੍ਰੀ ਰਾਮ।" "ਪੈਂਨਾ ਏ ਕਿ ਨਹੀਂ, ਫਿਰ ਮੈਂ ਦੱਸਾਂ ਤੈਨੂੰ।" ਸਿਸਟਰ ਦੇ ਮਾਰੇ ਦੱਬਕੇ ਨਾਲ ਉਹ ਇੱਕ ਦੱਮ ਮੰਜੇ ਤੇ ਪੈ ਗਿਆ। ਸਿਸਟਰ ਟੀਕਾ ਲਾ ਕੇ ਵਾਪਿਸ ਡਿਊਟੀ ਰੂਮ ਵਿਚ ਆ ਗਈ ਅਤੇ ਅੱਧਖੜ੍ਹ ਉਮਰ ਦੀ ਔਰਤ ਵੀ ਨਾਲ ਹੀ ਆ ਗਈ। ਮੈਂ ਉਸ ਕੋਲ ਖੜ੍ਹੀ ਔਰਤ ਨੂੰ ਪੁੱਛਿਆ, "ਕੀ ਗੱਲ ਜੀ, ਇਹ ਐਂ ਕਿਉਂ ਕਰਦੇ ਹਨ।" ਅਧਖੜ੍ਹ ਉਮਰ ਦੀ ਔਰਤ ਨੇ ਅੱਧੀ ਪੰਜਾਬੀ ਅਤੇ ਅੱਧੀ ਹਿੰਦੀ ਵਿਚ ਦੱਸਿਆ 'ਕਿ ਆਪਕੋ ਕਿਆ ਦੱਸੂੰ ਇਹ ਰਮਾਇਣ ਤੋ ਪਹਿਲੇ ਵੀ ਪੜ੍ਹਦੇ ਸੀ, ਟੀ. ਵੀ. ਤੇ ਹਰ ਐਤਵਾਰ ਵੇਖਦੇ ਸੀ, ਟੀ. ਵੀ. ਤੇ ਵੇਖਦੇ ਸਮੇਂ ਇਹ ਬਹੁਤ ਹੀ ਖੁਸ਼ੀ ਵਿਚ ਬੁੜਕ ਬੁੜਕ ਉੱਠਦੇ ਪਿਛਲੇ ਪੰਦਰਾਂ ਦਿਨੋਂ ਸੇ ਇਹ ਬਹੁਤ ਹੀ ਗੜਬੜੀ ਕਰਦੇ ਹੈਂ। ਕਭੀ ਹਨੂੰਮਾਨ ਬਣਤੇ ਹੈਂ, ਕਦੇ ਰਾਮ, ਕਭੀ ਕੁਛ, ਕਭੀ ਕੁਛ। ਮੈਂ ਪੁੱਛਿਆ "ਤੁਸੀਂ ਕਿਥੋਂ ਦੇ ਰਹਿਣ ਵਾਲੇ ਹੋ।" "ਇਥੇ ਲੁਧਿਆਣੇ ਦੇ ਹੀ ਹਾਂ, ਪ੍ਰੇਮ ਨਗਰ ਵਿਚ ਰਹਿੰਦੇ ਹਾਂ। ਇਨਕਾ ਨਾਮ ਤੋ ਨੇਮ ਚੰਦ ਹੈ, ਇਨਕੇ ਪਿਤਾ ਕਾ ਨਾਮ ਕੁੰਦਨ ਲਾਲ ਹੈ।"

**-ਸੁਖਜੀਤ ਅਲਕੜਾ**

## ਲਾਈਫ ਮੈਂਬਰਸ਼ਿਪ

8) ਮਨੋਜ ਕੁਮਾਰ ਸੰਗਰੂਰ
9) ਅੰਮ੍ਰਿਤ ਜੋਸ਼ੀ ਕੋਟਕਪੂਰਾ
10) ਚਰਨਜੀਤ ਸਿੰਘ ਪਟਵਾਰੀ, ਭਵਾਨੀਗੜ੍ਹ
11) ਜਵਾਹਰ ਸਿੰਗਲਾ ਧੂਰੀ
12) ਕੇ. ਜੀ. ਗੌਡ, ਧੂਰੀ
13) ਤਰਸੇਮ ਲਾਲ ਧੂਰੀ
14) ਚਮਨ ਲਾਲ-ਸ਼ਾਮ ਲਾਲ ਫਗਵਾੜਾ
15) ਹਰਦੀਪ ਸਿੰਘ, ਸਾਇੰਸ ਮਾਸਟਰ
ਗੌ: ਮਿ: ਸਕੂਲ ਉਗੋਕੇ
16) ਮਾ: ਤਰਸੇਮ ਲਾਲ, ਗੌ: ਮਿ: ਸਕੂਲ ਉਗੋਕੇ
17) ਮਾ: ਹਰੀ ਸਿੰਘ, ਗੌ: ਹਾਈ ਸਕੂਲ ਸੁਖਪੁਰ
18) ਮਾ: ਬਲਦੇਵ ਸਿੰਘ, ਗੌ: ਹਾਈ ਸਕੂਲ ਸੁਖਪੁਰ

(ਸਫ਼ਾ 17 ਦੀ ਬਾਕੀ)

ਘੰਟਾ ਹੋ ਗਿਆ ਹੁਣ ਉਲਟੀ ਕਿਉਂ ਨਹੀਂ ਆਈ ਜੇ ਕੋਈ ਬਿਮਾਰੀ ਹੁੰਦੀ ਤਾਂ ਉਲਟੀ ਆ ਜਾਣੀ ਸੀ। ਉਹ ਕਹਿੰਦੀ ਤੁਸੀਂ ਸਿਆਣੇ ਹੋ ਇਸ ਕਰਕੇ ਇਥੇ ਕਸਰ ਨਹੀਂ ਆਉਣੀ। ਮੈਂ ਉਸਨੂੰ ਕੈਮੀਕਲ ਲਾ ਕੇ ਦਸ ਪੈਸੇ ਫੜਾ ਦਿਤੇ ਤੇ ਮੈਂ ਕਿਹਾ ਜਦੋਂ ਇਹ ਗਰਮ ਹੋਣ ਲੱਗ ਪਈ ਤਾਂ ਮੈਨੂੰ ਸਾਰੀ ਗੱਲ ਦਾ ਪਤਾ ਲੱਗ ਜਾਵੇਗਾ। ਉਲਟੀ ਕਿਵੇਂ ਆਉਂਦੀ ਹੈ ਦਸ ਪੈਸੇ ਨੇ ਗਰਮ ਹੋਣਾ ਹੀ ਸੀ। ਜਦੋਂ ਮੈਂ ਕਿਹਾ ਦਸੀ ਗਰਮ ਹੋਣ ਲੱਗ ਪਈ ਤਾਂ ਉਹ ਕੁਝ ਡਰ ਕੇ ਕਹਿਣ ਲਗੀ ਹਾਂ। ਤਾਂ ਮੈਂ ਉਸਨੂੰ ਕਿਹਾ ਤੂੰ ਉਲਟੀ ਸੰਘ ਵਿਚ ਉਂਗਲ ਮਾਰ ਕੇ ਕਰਦੀ ਸੀ ਹੁਣ ਵੀ ਰੋਟੀ ਖਾਣ ਤੋਂ ਬਾਦ ਤੂੰ ਮੂੰਹ ਵਿਚ ਉਂਗਲ ਪਾਉਂਦੀ ਸੀ ਪਰ ਤੇਰਾ ਟਾਇਮ ਨਹੀਂ ਲੱਗਿਆ ਤੇ ਉਹ ਬਹੁਤ ਡਰ ਗਈ। ਮੈਂ ਕਿਹਾ ਸੱਚੀ ਦੱਸ ਦੇ ਤਾਂ ਠੀਕ ਹੈ ਮੈਂ ਕਿਸੇ ਕੋਲ ਨਹੀਂ ਦੱਸਦਾ ਨਹੀਂ ਤਾਂ ਸਾਰੀ ਗੱਲ ਤੇਰੇ ਘਰਦਿਆਂ ਨੂੰ ਦੱਸ ਦੇਵਾਂਗਾ। ਉਹ ਇਹ ਦੱਸਣ ਲਈ ਸਹਿਮਤ ਹੋ ਗਈ।

ਉਨ੍ਹਾਂ ਦਾ ਪਰਿਵਾਰ ਬਹੁਤ ਵੱਡਾ ਸੀ ਉਸਦੇ ਬਾਪ ਸਣੇ ਤਾਏ ਚਾਚੇ ਚਾਰ ਭਾਈ ਸਨ ਸਾਰੇ ਇਕੱਠੇ ਹੀ ਸਨ ਘਰ ਦਾ ਕੰਮ ਬਹੁਤ ਸੀ ਜੋ ਉਸਨੂੰ ਤੇ ਉਸਦੀ ਮਾਂ ਨੂੰ ਵੱਧ ਕਰਨਾ ਪੈਂਦਾ ਸੀ। ਇਕ ਉਸਦੇ ਦਿਮਾਗ ਵਿਚ ਇਹ ਗੱਲ ਸੀ ਕਿ ਸਾਡਾ ਇਕੱਲਿਆਂ ਦਾ ਕੁਝ ਨਹੀਂ ਬਣਦਾ ਉਹ ਮਾਂ ਅਤੇ ਧੀ ਸਾਰੇ ਘਰਦਿਆਂ ਨਾਲੋਂ ਅੱਡ ਹੋਣਾ ਚਾਹੁੰਦੀਆਂ ਸਨ। ਉਸਦਾ ਬਾਪ ਇਹ ਗੱਲ ਨਹੀਂ ਮੰਨਦਾ ਸੀ ਤੇ ਦੋਹਾਂ ਮਾਂ ਧੀ ਦੀ ਸੋਚੀ ਸਮਝੀ ਚਾਲ ਸੀ ਇਸੇ ਗੱਲ ਤੋਂ ਹੀ ਉਨ੍ਹਾਂ ਨੇ ਪਖੰਡ ਰਚਿਆ ਸੀ। ਉਸਨੇ ਸਾਰੀ ਗੱਲ ਮੈਨੂੰ ਸਾਫ਼ ਸਾਫ਼ ਦੱਸ ਦਿੱਤੀ ਸੀ। ਮੈਂ ਉਸ ਦੇ ਬਾਪ ਨੂੰ ਢੰਗ ਨਾਲ ਇਹ ਗੱਲ ਸਮਝਾ ਦਿੱਤੀ ਕਿ ਤੁਸੀਂ ਰੋਟੀਆਂ ਅੱਡ ਕਰ ਲਉ ਚਾਹੀ ਭਾਵੇਂ ਇਕੱਠੀ ਕਰੀ ਜਾਵੋ ਜਿੰਨਾ ਚਿਰ ਤੁਸੀਂ ਰੋਟੀਆਂ ਅਲੱਗ ਨਹੀਂ ਕਰਦੇ ਉਨੀ ਦੇਰ ਤੁਹਾਡੇ ਘਰ 'ਭੂਤ' ਆਉਂਦੇ ਹੀ ਰਹਿਣਗੇ ਤੇ ਉਹ ਇਸ ਗੱਲ ਨਾਲ ਸਹਿਮਤ ਹੋ ਗਿਆ। ਫਿਰ ਮੈਂ ਲੜਕੀ ਅਤੇ ਲੜਕੀ ਦੀ ਮਾਂ ਇਕੱਲਿਆਂ ਸਾਰੀ ਗੱਲ ਸਮਝਾ ਦਿੱਤੀ ਹੁਣ ਤਿੰਨ ਮਹੀਨੇ ਬੀਤ ਜਾਣ ਦੇ ਬਾਅਦ ਉਹ ਲੜਕੀ ਬਿਲਕੁਲ ਠੀਕ ਠਾਕ ਹੈ ਉਸ ਨੂੰ ਕਦੇ ਕੋਈ ਉਲਟੀ ਨਹੀਂ ਆਈ।

ਰਜਿਸਟਰੇਸ਼ਨ ਨੰ: 46587/87

# ਰਮਾਇਣ ਨੇ ਪਾਗਲ ਕੀਤਾ

ਉਂਝ ਤਾਂ ਤੁਸੀਂ ਪਿਛਲੇ ਦਿਨਾਂ 'ਚ ਮਾਨਸਾ ਤੋਂ ਲੱਗੀ ਖਬਰ ਵੀ ਪੜ੍ਹ ਸੁਣ ਲਈ ਹੋਵੇਗੀ ਕਿ ਇਕ ਹਨੂੰਮਾਨ ਨੇ ਲੱਤਾਂ ਤੁੜਵਾ ਲਈਆਂ। ਗੱਲ ਇਹ ਜੂਨ ਦੇ ਆਖੀਰੀ ਹਫਤੇ ਦੀ ਹੈ ਜਦੋਂ ਮੈਂ ਲੁਧਿਆਣੇ ਦੇ ਦਿਆਨੰਦ ਪੁਰਾਣੇ ਹਸਪਤਾਲ ਵਿਚ ਗਿਆ। ਸ਼ਾਮ ਦੇ ਸਾਢੇ ਸੱਤ ਦਾ ਸਮਾਂ ਸੀ ਜਦੋਂ ਮੈਂ ਮੇਨ ਗੇਟ ਲੰਘ ਕੇ ਪੁੱਛ ਗਿੱਛ ਕਾਊਂਟਰ ਤੇ ਗਿਆ ਉਥੇ ਪੁੱਛ ਗਿੱਛ ਕਰਕੇ ਮੈਂ ਮਰੀਜ਼ਾਂ ਦੇ ਉਸ ਵਾਰਡ ਵਿਚ ਗਿਆ ਜਿਥੇ ਪਾਗਲ ਹੁੰਦੇ ਹਨ ਜਦੋਂ ਮੈਂ ਵਾਰਡ ਦਾ ਦਰਵਾਜ਼ਾ (ਜਾਲੀ ਵਾਲਾ) ਖੋਲ੍ਹਕੇ ਅੰਦਰ ਵੜਿਆ ਤਾਂ ਉਸ ਵਾਰਡ ਵਿਚ ਅੱਠ ਕੁ ਮੰਜੇ ਸਨ ਜਿਨ੍ਹਾਂ ਉੱਤੇ ਇੱਕ ਇੱਕ ਮਰੀਜ਼ ਤੋਂ ਇਲਾਵਾ ਉਨ੍ਹਾਂ ਦੇ ਇੱਕ ਇੱਕ ਦੋ ਦੋ ਰਿਸ਼ਤੇਦਾਰ ਸਕੇ ਸਹੇਲੇ ਵੀ ਨਾਲ ਬੈਠੇ ਸਨ। ਦਰਵਾਜ਼ਾ ਵੜ੍ਹਨ ਸਾਰ ਹੀ ਮੈਨੂੰ ਸੱਜੇ ਹੱਥ ਇਕ ਪਾਗਲ ਮਰੀਜ਼ ਨੇ ਹੱਥ ਨਾਲ ਆਪਣੇ ਕੋਲ ਆਉਣ ਦਾ ਇਸ਼ਾਰਾ ਕੀਤਾ ਜਦੋਂ ਮੈਂ ਕੋਲ ਗਿਆ ਤਾਂ ਪਾਸੇ ਬੈਠੀ ਵੱਡੀ ਉਮਰ ਦੀ ਮਾਈ ਨੇ ਕਿਹਾ ਨਹੀਂ ਜੀ ਇਸ ਦਾ ਦਿਮਾਗ ਨਹੀਂ ਸਹੀ ਮੈਂ ਸ਼ਰਮਿੰਦਾ ਜਿਹਾ ਹੋ ਕੇ ਸਾਹਮਣੇ ਡਿਊਟੀ ਰੂਮ ਵੱਲ ਚਲਾ ਗਿਆ ਇਕ ਹੋਰ ਔਰਤ ਬੈਠੀ ਹੱਸ ਰਹੀ ਸੀ ਇੱਕ ਅਠਾਰਾਂ ਵੀਹ ਸਾਲ ਦਾ ਮੁੰਡਾ ਕੋਲ ਬੈਠਾ ਹੀ ਬੁੜਬੜਾ ਰਿਹਾ ਸੀ।

ਡਿਊਟੀ ਰੂਮ ਵਿਚ ਬੈਠੇ ਨੂੰ ਅਜੇ ਪੰਜ ਕੁ ਮਿੰਟ ਹੀ ਹੋਏ ਸਨ ਕਿ ਅੱਧ ਖੜ੍ਹ ਉਮਰ ਦੀ ਔਰਤ ਨੇ ਆ ਕੇ ਪਾਸੇ ਬੈਠੀ ਡਿਊਟੀ ਨਰਸ ਨੂੰ ਬੜੀ ਨਰਮੀ ਨਾਲ ਕਿਹਾ, "ਸਿਸਟਰ ਜੀ ਉਹਨੂੰ ਕੋਈ ਨੀਂਦ ਦਾ ਟੀਕਾ ਲਗਾ ਦਿਓ ਸੌਂ ਜਾਵੇਗਾ" ਸਿਸਟਰ ਨੇ ਟੀਕਾ ਚੁੱਕਿਆ ਇੱਕ ਹੱਥ ਵਿਚ ਭਿੱਜੀ ਹੋਈ ਰੂੰ ਦੀ ਚੂੰਡੀ ਭਰੀ ਤੇ ਤੁਰ ਪਈ। ਮੈਂ ਵੀ ਮਰੀਜ਼ ਦੇਖਣ ਲਈ ਨਾਲ ਹੀ ਤੁਰ ਪਿਆ ਇਸ ਤੋਂ ਪਹਿਲਾਂ ਕਿ ਉਸਦੇ ਟੀਕਾ ਲੱਗਦਾ ਪਹਿਲਾਂ ਹੀ ਵੇਖ ਕੇ ਖੜ੍ਹਾ ਹੋ ਗਿਆ "ਚੱਲ ਚੱਲ ਪੈ, ਟੀਕਾ ਲਗਵਾ" ਸਿਸਟਰ ਨੇ ਰੋਹਬ ਨਾਲ ਕਿਹਾ। ਜੋ ਕਿ ਪਾਗਲ ਮਰੀਜ਼ਾਂ ਲਈ ਇਕੋ ਇੱਕ ਤਰੀਕਾ ਹੈ ਕਿ ਦੱਬਕੇ ਨਾਲ ਟਕਾਇਆ ਜਾਵੇ 'ਸਿਸਟਰ ਜੀ ਤੁਹਾਡੀ ਸ਼ਾਦੀ ਹੋਈ ਹੈ।' ਸਿਸਟਰ ਦੀ ਗੱਲ ਉਸਨੇ ਅਣਸੁਣੀ ਕਰ ਦਿੱਤੀ।

(ਬਾਕੀ ਸਫ਼ਾ 23 'ਤੇ ਵੇਖੋ)

### ਅਗਨ ਪ੍ਰੀਖਿਆ

ਰਾਮਾਇਣ ਤੇ ਅਧਾਰਿਤ ਰਾਮਲੀਲਾ ਹਰ ਸਾਲ ਭਾਰਤ ਭਰ ਵਿਚ ਖੇਡੀ ਜਾਂਦੀ ਹੈ। ਪਰ ਦੂਰਦਰਸ਼ਨ ਦੇ ਸੀਰੀਅਲ ਨੇ ਇਸ ਨੂੰ ਲੋਕਪ੍ਰਿਆ ਤਾਂ ਕੀਤਾ ਹੀ ਹੈ, ਕਈ ਲੋਕਾਂ ਦੇ ਦਿਮਾਗ ਵੀ ਖਰਾਬ ਕੀਤੇ ਹਨ। ਕਰਨਾਟਕ ਵਿਚ ਚਿਤਰਦੁਰਗਾ ਜ਼ਿਲੇ ਦੇ ਡੁਮਕੁਰ ਪਿੰਡ ਵਿਚ ਇਕ ਦਰਜੀ ਨੂੰ ਆਪਣੀ ਪਤਨੀ ਦੇ ਚਾਲ ਚਲਣ'ਤੇ ਸ਼ੱਕ ਪੈ ਗਿਆ ਉਸ ਨੇ ਕਿਹਾ ਕਿ ਉਹ ਅਗਨੀ ਪ੍ਰੀਖਿਆ ਦੇਵੇ ਜਿਵੇਂ ਕਿ ਸੀਤਾ ਮਾਤਾ ਨੇ ਦਿੱਤੀ ਸੀ ਅਤੇ ਅਗਨ ਨੇ ਉਸ ਦਾ ਕੋਈ ਨੁਕਸਾਨ ਨਹੀਂ ਸੀ ਕੀਤਾ। ਇਸ ਲਈ ਦਰਜੀ ਨੇ ਆਪਣੀ ਪਤਨੀ ਦੀ ਤਲੀ ਉਤੇ ਬਲਦਾ ਕੋਲਾ ਰੱਖ ਦਿੱਤਾ! ਤਲੀ ਨੇ ਸੜਨਾ ਹੀ ਸੀ। ਇਸ ਲਈ ਦਰਜੀ ਨੇ ਉਸ ਨੂੰ ਘਰੋਂ ਬਾਹਰ ਕੱਢ ਦਿੱਤਾ। ਔਰਤ ਹਸਪਤਾਲ ਦਾਖਲ ਕਰਵਾਈ ਗਈ ਅਤੇ ਦਰਜੀ ਜੇਲ੍ਹ ਅੰਦਰ।

ਜੈ ਰਾਮਾਇਣ!

ਦਲਬੀਰ

(ਪੰਜਾਬੀ ਟ੍ਰਿਬਿਊਨ ਵਿਚੋਂ)

If Undelivered, Please Return

**VIGYANIC VICHAR**

Post Box No. 34

KoT KAPURA-151204

PRINTED MATTER

To

..................................................

..................................................

..................................................